VAKHRI NASAL (Prose)
By : HARISH MALHOTRA
35 Aquitaine Close St. Giles Park, N-Duston.
NORTHAMPTON (U.K.) NN5 6EP

Pub. By : RAVI SAHIT PARKASHAN
Hall Bazar, AMRITSAR (India) 143006

**ਏਸੇ ਕਲਮ ਤੋਂ**

ਜਾਅਲੀ ਦੁਨੀਆਂ (1988)
(ਈਸਟ ਮਿਡਲੈਂਡਜ਼ ਆਰਟਸ ਕਾਊਂਸਲ
ਵਲੋਂ ਸਰਵੋਤਮ ਇਨਾਮ ਜੇਤੂ)

# ਵੱਖਰੀ ਨਸਲ

ਹਰੀਸ਼ ਮਲਹੋਤਰਾ



VAKHRI NASAL (Prose)
By : HARISH MALHOTRA
35 Aquitaine Close St. Giles Park, N-Duston.
NORTHAMPTON (U.K.) NN5 6EP
Pub. By : RAVI SAHIT PARKASHAN
Hall Bazar, AMRITSAR (India) 143006

**ਏਸੇ ਕਲਮ ਤੋਂ**

ਜਾਅਲੀ ਦੂਨੀਆਂ (1988)
(ਵੀਸਟ ਮਿਡਲੈਂਡਜ਼ ਆਰਟਸ ਕਾਊਂਸਲ
ਵਲੋਂ ਸਰਵੋਤਮ ਇਨਾਮ ਜੇਤੂ)

# ਵੱਖਰੀ ਨਸਲ

**ਹਰੀਸ਼ ਮਲਹੋਤਰਾ**



ISBN - 81 - 7143 - 113 - 5

ਪਹਿਲੀ ਵਾਰ : 1991
ਸਰਵਰਕ : ਸੁਖਵੰਤ ਸਿੰਘ
© ਹਰੀਸ਼ ਮਲਹੋਤਰਾ

**ਪ੍ਰਕਾਸ਼ਕ :**
ਰਵੀ ਸਾਹਿਤ ਪ੍ਰਕਾਸ਼ਨ
ਹਾਲ ਬਾਜ਼ਾਰ, ਅੰਮ੍ਰਿਤਸਰ
(ਭਾਰਤ) 143006
ਫੋਨ : 43799

**ਛਾਪਕ :**
ਗੰਭੀਰ ਪ੍ਰਿੰਟਿੰਗ ਪ੍ਰੈਸ
ਬਾਜ਼ਾਰ ਬਾਬਾ ਭੌੜੀ ਵਾਲਾ,
ਅੰਮ੍ਰਿਤਸਰ
ਫੋਨ : 33380

**ਮੁੱਲ : ਚਾਲੀ ਰੁਪਏ**

ਨਸਲਵਾਦ ਦਾ ਸ਼ਿਕਾਰ ਹੋ ਰਹੀ
ਨੌਜਵਾਨ ਪੀੜ੍ਹੀ ਦੇ ਨਾਂ

## ਗੋਰੀ ਧਰਤੀ ਮੇਰੇ ਲੋਕ

ਇਸ ਸਿਰਲੇਖ ਹੇਠ ਪਾਠਕਾਂ ਨਾਲ ਮੈਂ ਉਹ ਕੜਵੀਆਂ ਸਚਾ-ਈਆਂ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ ਜਿਹਨਾਂ ਬਾਰੇ ਆਮ ਲੋਕਾਂ ਨੂੰ ਕਈ ਵਾਰ ਪਤਾ ਹੀ ਨਹੀਂ ਲੱਗਦਾ ਤੇ ਉਹ ਗੱਲਾਂ ਇਸ ਸਰਮਾਏਦਾਰੀ ਢਾਂਚੇ ਦੇ ਮਹਿਕਮਿਆਂ ਦੀਆਂ ਫਾਇਲਾਂ ਵਿਚ ਸਾਰੀ ਉਮਰ ਦੱਬੀਆਂ ਰਹਿ ਜਾਂਦੀਆਂ ਹਨ। ਸਾਡੇ ਬੱਚੇ ਬਰਤਾਨਵੀ ਸਮਾਜ ਵਿਚ ਕਿਵੇਂ ਪਲਰ ਤੇ ਪਸਰ ਰਹੇ ਹਨ, ਉਹਨਾਂ ਨੂੰ ਕਿਹੜੇ ਕਿਹੜੇ ਸੰਤਾਪ ਵਿਚੋਂ ਗੁਜ਼ਰਨਾ ਪੈਂਦਾ ਹੈ, ਇਸ ਬਾਰੇ ਸਾਡੇ ਖ਼ਿਆਲ ਆਪਣੇ ਆਪਣੇ ਹੋ ਸਕਦੇ ਹਨ। ਪਰ ਜਦ ਇਹੀ ਬੱਚੇ ਸਰਕਾਰੀ ਮਹਿਕਮਿਆਂ ਦੇ ਵੱਸ ਪੈ ਜਾਂਦੇ ਹਨ ਤਾਂ ਉਹਨਾਂ ਨਾਲ ਕਿਵੇਂ ਗੁਜ਼ਰਦੀ ਹੈ ਤੇ ਉਹਦਾ, ਉਹਨਾਂ ਦੇ ਆਉਣ ਵਾਲੇ ਜੀਵਨ ਤੇ ਕੀ ਅਸਰ ਪੈਂਦਾ ਹੈ ਇਸਦਾ ਪਤਾ ਬੜੇ ਥੋੜੇ ਜਿਹੇ ਸਰਕਾਰੀ ਅਫ਼ਸਰਾਂ ਨੂੰ ਹੁੰਦਾ ਹੈ। ਇਸ ਨਸਲਵਾਦੀ ਸਮਾਜ ਦੀਆਂ ਚਾਲਾਂ, ਇੰਨੀਆਂ ਜ਼ਿਆਦਾ ਜਟਿਲ ਹਨ ਕਿ ਮਾੜਾ-ਧਾੜਾ ਬੰਦਾ ਤਾਂ ਝੱਟ ਟਪਲਾ ਖਾ ਜਾਵੇ ਤੇ ਫਿਰ ਕਾਲਿਆਂ ਨੂੰ ਇਹ ਐਸੀ ਪਿਉਂਦ ਚਾੜ੍ਹਦੇ ਹਨ ਕਿ ਸਾਡੇ ਬੱਚੇ ਆਪਣੀ ਸੁੱਧ-ਬੁੱਧ ਭੁਲਾ ਕੇ ਇਹਨਾਂ ਗੋਰਿਆਂ ਦੇ ਗੁਣ ਗਾਉਂਦੇ ਨਹੀਂ ਥੱਕਦੇ। ਉਹ ਅਭਾਗੇ ਬੱਚੇ ਸਾਰੀ ਉਮਰ ਭਟਕਣ ਵਿਚ ਰਹਿੰਦੇ ਹਨ ਤੇ ਉਹਨਾਂ ਦੀਆਂ ਇਹ ਜੀਵਨ-ਚਾਲਾਂ ਮਾਪਿਆਂ ਅਤੇ ਏਸ਼ੀਅਨ ਸਮਾਜ ਤੇ ਵੀ ਅਸਰ ਕਰਦੀਆਂ ਹਨ।

ਸੋਸ਼ਲ ਵਰਕਰ ਜਿਹੇ ਕਿੱਤੇ ਵਿਚ, ਜਿਸ ਦਾ ਰੋਲ ਦਿਖਾਵੇ ਵਜੋਂ ਤਾਂ ਲੋਕ ਭਲਾਈ ਹੈ ਪਰ ਅਸਲ ਵਿਚ 'ਸਰਕਾਰੀ ਏਜੰਟੀ' ਹੈ ਤਾਂ ਕਿ ਲੋਕਾਂ ਨੂੰ ਉਹਨਾਂ ਟਿਕਾਣਿਆਂ ਤੇ ਹੀ ਰੱਖਿਆ ਜਾ ਸਕੇ ਜਿਥੇ ਕਿ ਸਰਕਾਰ ਚਾਹੁੰਦੀ ਹੈ। ਇਸੇ ਕਰਕੇ ਸਰਕਾਰੀ ਬਜਟ ਦੇ ਸਭ ਤੋਂ ਜ਼ਿਆਦਾ ਭਾਗ ਦਾ ਦੂਜਾ ਨੰਬਰ ਸੋਸ਼ਲ ਸਰਵਿਸ ਦਾ ਆਉਂਦਾ ਹੈ। ਸਰਕਾਰੀ ਨੀਤੀਆਂ ਨਸਲਵਾਦ ਨਾਲ ਨੱਕੋ ਨੱਕ ਭਰੀਆਂ ਪਈਆਂ ਹਨ। ਅਗਰ ਕੋਈ ਦਿਲ ਗੁਰਦੇ ਵਾਲਾ ਇਹਨਾਂ ਨੂੰ ਲਲਕਾਰਦਾ ਹੈ ਤਾਂ ਉਹਨੂੰ ਪਹਾੜ ਜਿੱਡੀਆਂ ਮੁਸ਼ਕਲਾਂ ਦਾ

ਸਾਹਮਣਾ ਕਰਨਾ ਪੈਂਦਾ ਹੈ। ਇਕ ਪਾਸੇ ਉਹਨੂੰ ਆਪਣੀ ਨੌਕਰੀ ਦਾ ਡਰ ਹੁੰਦਾ ਹੈ; ਦੂਜੇ ਪਾਸੇ ਉਹਦੀ ਆਤਮਾ ਉਹਨੂੰ ਤੰਗ ਕਰਦੀ ਹੈ ਕਿ ਉਹ ਦੇਖ ਕੇ ਮੱਖੀ ਕਿਵੇਂ ਨਿਗਲੇ। ਤੀਜੇ ਪਾਸੇ ਮਹਿਕਮੇ ਵਿਚ ਕੰਮ ਕਰਨ ਕਰਕੇ ਸਰਕਾਰੀ ਨੀਤੀਆਂ ਦਾ ਪਾਲਣ ਕਰਨ ਦੀ ਮਜਬੂਰੀ ਵਿਚ ਉਹ ਵਿਚੋਂ ਵਿਚ ਕੁੜ੍ਹਦਾ ਹੈ। ਚੌਥੇ ਪਾਸੇ ਆਪਣੇ ਲੋਕਾਂ ਦੀਆਂ ਆਸਾਂ ਨਾ ਪੂਰੀਆਂ ਕਰਨ ਦੀ ਮਜਬੂਰੀ ਵਿਚ ਉਹ ਮੰਦਾ ਚੰਗਾ ਸੁਣਦਾ ਹੈ। ਤੇ ਇਹਨਾਂ ਗੱਲਾਂ ਤੋਂ ਉਪਰ ਇਹ ਕਿ ਉਹਨਾਂ ਨੂੰ ਨਾ ਤਾਂ ਆਪਣੇ ਸਾਥੀਆਂ ਤੋਂ ਹੌਂਸਲਾ ਮਿਲਦਾ ਹੈ ਤੇ ਨਾ ਹੀ ਉਹਨਾਂ ਏਸ਼ੀਅਨ ਸਾਥੀਆਂ ਤੋਂ ਜੋ ਗੋਰੇ ਬਣਨ ਦੀ ਅਸਫਲ ਕੋਸ਼ਿਸ਼ ਵਿਚ ਸਾਰੀ ਉਮਰ ਟੱਕਰਾਂ ਮਾਰਦੇ ਹਨ! ਇਹ ਸਾਰੀਆਂ ਮਜਬੂਰੀਆਂ ਇਕ ਲੋਕ ਹਿੱਤੂ ਨੂੰ, ਜੋ ਸਭ ਗੱਲਾਂ ਨੂੰ ਸਮਝਦਾ ਹੈ ਵਿਚੋਂ ਵਿਚ ਪੀਂਹਦੀਆਂ ਰਹਿੰਦੀਆਂ ਹਨ ਤੇ ਉਹਦੀ ਨਿਗ੍ਹਾ ਬਾਰ ਬਾਰ ਆਪਣੇ ਲੋਕਾਂ ਵੱਲ ਹੀ ਜਾਂਦੀ ਹੈ।

ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਇਹ ਸਭ ਸੱਚੀਆਂ ਵਾਰਤਾਵਾਂ ਹਨ ਅਤੇ ਇਹਨਾਂ ਵਿਚਲੇ ਪਾਤਰਾਂ ਦੇ ਨਾਂ, ਥਾਂ, ਅਤੇ ਪਤੇ ਫਰਜ਼ੀ ਹਨ। ਇਹ ਵਾਰਤਾਵਾਂ ਸਰਮਾਏਦਾਰੀ ਢਾਂਚੇ ਵਿਚ ਪ੍ਰਵਾਸੀਆਂ ਨੂੰ ਆ ਰਹੀਆਂ ਮੁਸ਼ਕਲਾਂ ਦਾ ਸਾਫ ਸ਼ੀਸ਼ਾ ਹਨ। **ਗੋਰੀ ਧਰਤੀ ਮੇਰੇ ਲੋਕ** ਸਿਰਲੇਖ ਹੇਠ ਪੰਜਾਬੀ ਦੇ ਕਈ ਪਰਚਿਆਂ ਵਿਚ ਛਪ ਚੁੱਕੀਆਂ ਕਹਾਣੀਆਂ ਦੀ ਇਹ ਪਹਿਲੀ ਕੜੀ ਹੈ ਜੋ ਗੋਰੀ ਧਰਤੀ ਉੱਤੇ ਬਦਲਦੇ ਨਵੇਂ ਰਿਸ਼ਤਿਆਂ ਅਤੇ ਕਦਰਾਂ ਕੀਮਤਾਂ ਦਾ ਵਿਸ਼ਲੇਸ਼ਣ ਕਰਦੀਆਂ ਹਨ।

ਇਹ ਕਹਿਣ 'ਚ ਵੀ ਅਤਿਕਥਨੀ ਨਹੀਂ ਹੈ ਕਿ ਪੰਜਾਬੀ ਸਾਹਿਤ ਵਿਚ 'ਜਾਅਲੀ ਦੁਨੀਆਂ' ਮੇਰੀ ਪਲੇਠੀ ਪੁਸਤਕ ਵਾਂਗ ਇਸ ਪੁਸਤਕ ਦੀਆਂ ਕਹਾਣੀਆਂ ਵੀ ਨਵੇਕਲੀ ਕਿਸਮ ਦੀਆਂ ਹਨ।

**1 ਜਨਵਰੀ 1991** **—ਹਰੀਸ਼ ਮਲਹੋਤਰਾ**

# ਇਖਲਾਕੀ ਖਤਰੇ

ਮੈਨੂੰ ਆਪਣੇ ਸੋਸ਼ਲ ਵਰਕਰ ਦੇ ਕਿੱਤੇ ਵਿਚ ਨਿੱਤ ਨਵੀਂ ਕਿਸਮ ਦੀਆਂ ਸਮੱਸਿਆਵਾਂ ਨਾਲ ਵਾਸਤਾ ਪੈਂਦਾ ਹੈ। ਇਕ ਦਿਨ ਪੁਲੀਸ ਸਟੇਸ਼ਨ ਤੋਂ ਫੂਨ ਆਇਆ, "ਸਾਡੇ ਕੋਲ ਤੜਕੇ ਦੀ ਪੰਦਰਾਂ ਕੁ ਵਰ੍ਹਿਆਂ ਦੀ ਏਸ਼ੀਅਨ ਮੁਟਿਆਰ ਮਹਿੰਦਰ ਕੌਰ ਡੱਕੀ ਹੋਈ ਹੈ ਤੇ ਉਹ ਸਾਫ਼ ਸਾਫ਼ ਕਹਿ ਰਹੀ ਕਿ ਮੈਂ ਆਪਣੇ ਮਾਂ ਪਿਉ ਦੇ ਘਰ ਵਾਪਿਸ ਨਹੀਂ ਜਾਣਾ, ਜਦੋਂ ਕਿ ਮਾਂ ਪਿਉ ਨੇ ਉਹਦੇ ਗੁਆਚਣ ਬਾਰੇ ਸਾਨੂੰ ਇਤਲਾਹ ਦਿੱਤੀ ਹੋਈ ਹੈ। ਉਹ ਸੋਸ਼ਲ ਸਰਵਿਸਜ਼ ਦੀ ਹਿਫ਼ਾਜ਼ਤ ਵਿਚ ਰਹਿਣਾ ਚਾਹੁੰਦੀ ਹੈ। ਇਸ ਕਰਕੇ ਜਲਦੀ ਆ ਸਕੋ ਤਾਂ ਬੜੀ ਮਿਹਰਬਾਨੀ ਹੋਵੇਗੀ।" ਮੈਂ ਕੁੱਝ ਹੀ ਮਿੰਟਾਂ ਬਾਅਦ ਪੁਲੀਸ ਸਟੇਸ਼ਨ ਜਾ ਪਹੁੰਚਾ ਤੇ ਮਹਿੰਦਰ ਨੂੰ ਮਿਲ ਪਿਆ।

ਮਹਿੰਦਰ ਦਾ ਸਰੀਰ ਛਮਕ ਜਿਹਾ ਤੇ ਕਦ ਕੋਈ ਪੌਣੇ ਕੁ ਪੰਜ ਫੁੱਟ ਸੀ। ਤਿੱਖੇ ਨੈਣ ਨਕਸ਼ ਤੇ ਸਿਰ ਦੇ ਕੁੱਝ ਵਾਲ ਗੁਲਾਬੀ ਕੀਤੇ ਹੋਏ ਸਨ। ਘੁੱਟਵੀਂ ਜ਼ੀਨ ਅਤੇ ਚਿੱਟੀ ਕਮੀਜ਼ ਵਿਚ ਉਹ ਮੈਨੂੰ ਬੜੀ ਸਾਊ ਦਿਸ ਰਹੀ ਸੀ। ਇਸ ਵਿਚਾਰੀ ਨੂੰ ਪੁਲੀਸ ਨੇ ਕਿਉਂ ਫੜ ਰੱਖਿਆ ਹੈ? ਜਦ ਉਹ ਮੇਰੇ ਵੱਲ ਦੇਖ ਕੇ ਮਿੰਨਾ ਜਿਹਾ ਮੁਸਕਰਾ ਰਹੀ ਸੀ ਤਾਂ ਪੁਲਸੀਆ ਮੈਨੂੰ ਇਕ ਪਾਸੇ ਲਿਜਾ ਕੇ ਮਹਿੰਦਰ ਦੇ ਲੱਭਣ ਬਾਰੇ ਦੱਸਣ ਲੱਗ ਪਿਆ।

"ਸਾਨੂੰ ਮਹਿੰਦਰ ਇਕ ਬੱਤੀ ਸਾਲਾ ਮੁਸਲਮਾਨ ਦੇ ਘਰੋਂ ਉਹਦੇ ਨਾਲ ਅਲਫ-ਨੰਗੀ ਸੁੱਤੀ ਹੋਈ ਮਿਲੀ ਹੈ। ਉਸ ਮੁਸਲਮਾਨ ਦਾ ਇਥੇ ਇਕ ਰੈਸਟੋਰੈਂਟ ਵੀ ਹੈ। ਸਾਡੇ ਕੋਲ ਇਸ ਨੇ ਮੰਨਿਆਂ ਹੈ ਕਿ ਉਸ ਮੁਸਲਮਾਨ ਨਾਲ ਦੋ ਵਾਰ ਸੈਕਸ ਕੀਤਾ ਹੈ। ਇਸ ਨੇ ਇਸ ਗੱਲ ਨੂੰ ਵੀ ਸਵੀਕਾਰ ਕਰ ਲਿਆ ਹੈ ਕਿ ਆਪਣੇ ਘਰੋਂ ਦੌੜਨ ਤੋਂ ਪਹਿਲਾਂ ਨੱਬੇ ਪੌਂਡ ਚੋਰੀ ਕਰਕੇ ਲਿਆਈ ਸੀ। ਹਾਲ ਦੀ ਘੜੀ

ਤੁਸੀਂ ਇਹਨੂੰ ਆਪਣੇ ਨਾਲ ਲੈ ਜਾਓ, ਅਸੀਂ ਇਹ ਕੇਸ ਆਪਣੇ 'ਵਾਇਸ ਸੁਕੈਡ' ਨੂੰ ਦੇ ਰਹੇ ਹਾਂ ਤੇ ਉਹ ਇਹਨੂੰ ਇੰਟਰਵਿਊ ਕਰਨਗੇ।"

ਮੈਂ ਪੁਲਸੀਏ ਦੀਆਂ ਗੱਲਾਂ ਸੁਣ ਕੇ ਹੈਰਾਨ ਰਹਿ ਗਿਆ ਕਿ ਦੇਖਣ ਨੂੰ ਮੁਹਿੰਦਰ ਕਿੰਨੀ ਭਲੀਮਾਣਸ ਲੱਗ ਰਹੀ ਹੈ। ਉਹਨੂੰ ਬਿਨਾਂ ਇਹਦੇ ਬਾਰੇ ਕੁੱਝ ਪੁੱਛਣ ਤੇ ਮੈਂ ਕਾਰ 'ਚ ਬਿਠਾ ਕੇ ਦਫਤਰ ਲੈ ਆਇਆ। ਚਾਹ ਦਾ ਪਿਆਲਾ ਦੇ ਕੇ ਮੈਂ ਮੁਹਿੰਦਰ ਨਾਲ ਇੰਟਰਵਿਊ ਕਰਨਾ ਸ਼ੁਰੂ ਕਰ ਦਿੱਤਾ ਕਿ ਮੈਂ ਉਹਦੀ ਤਾਂ ਹੀ ਮਦਦ ਕਰ ਸਕਦਾ ਹਾਂ ਅਗਰ ਉਹ ਸੱਚ ਸੱਚ ਸਾਰੀ ਕਹਾਣੀ ਮੈਨੂੰ ਦੱਸੇਗੀ। ਉਹਨੂੰ ਮੇਰੇ ਤੇ ਯਕੀਨ ਆ ਗਿਆ ਸੀ।

ਉਹਨੇ ਦੱਸਿਆ : "ਮੈਂ ਆਪਣੀ ਇਕ ਗੋਰੀ ਸਹੇਲੀ ਨਾਲ ਜਿਹਦੀ ਉਮਰ ਵੀ ਮੇਰੇ ਜਿੰਨੀ ਹੈ ਤੇ ਭਾਵੇਂ ਦੇਖਣ ਨੂੰ ਮੇਰੇ ਨਾਲੋਂ ਹੂੰਦੜ-ਹੇਲ ਲਗਦੀ ਹੈ, ਉਸ ਨਾਲ ਪਰਸੋਂ ਦੀ ਘਰੋਂ ਦੌੜੀ ਹੋਈ ਹਾਂ। ਘਰੋਂ ਮੈਂ ਆਪਣੇ ਮਾਂ ਪਿਉ ਦੇ ਨੱਬੇ ਪੌਂਡ ਚੋਰੀ ਕਰ ਕੇ ਲਿਆਈ ਸਾਂ। ਅਸੀਂ ਦੋਵੇਂ ਜਣੀਆਂ ਇਕ ਪੱਬ 'ਚ ਗਈਆਂ ਜਿਥੇ ਮੇਰੇ ਇੰਡੀਅਨ ਦੋਸਤ ਮੁੰਡੇ ਅਕਸਰ ਜਾਇਆ ਕਰਦੇ ਹਨ। ਉਥੇ ਇਕ ਇਕ ਗ਼ਲਾਸ ਬੀਅਰ ਦਾ ਪੀ ਕੇ ਅਸੀਂ ਸਾਰੇ ਜਣੇ ਸ਼ਰਾਬ ਦੀ ਦੁਕਾਨ ਵਿਚ ਚਲੇ ਗਏ ਤੇ ਉਥੋਂ ਬੀਅਰ ਦੇ ਟੀਨ ਤੇ ਵਿਸਕੀ ਖ਼ਰੀਦ ਲਈ। ਫਿਰ ਮੈਂ ਦੋ ਏਸ਼ੀਅਨ ਮੁੰਡਿਆਂ ਨਾਲ ਇਕ ਖਾਲੀ ਘਰ ਵਿਚ ਚਲੀ ਗਈ ਤੇ ਮੇਰੀ ਗੋਰੀ ਦੋਸਤ ਕਿਸੇ ਹੋਰ ਨਾਲ ਟਿਬ ਗਈ। ਉਸ ਰਾਤ ਮੈਂ ਫਿਸ਼ ਐਂਡ ਚਿਪਸ ਖਾਧੇ ਅਤੇ ਤੇਰਾਂ ਬੀਅਰ ਦੇ ਡੱਬੇ ਪੀਤੇ। ਨਾਲ ਅੱਧੀ ਬੋਤਲ ਵਿਸਕੀ ਦੀ ਵੀ ਚਾੜ੍ਹੀ! ਇਸ ਤੋਂ ਬਾਅਦ ਕੋਈ ਸੁਰਤ ਨਹੀਂ ਰਹੀ ਕਿ ਮੇਰੇ ਨਾਲ ਕੀ ਹੋਇਆ।"

"ਤੇਰਾ ਕੀ ਖਿਆਲ ਹੈ ਕਿ ਤੇਰੇ ਦੋਸਤਾਂ, ਤੇਰੇ ਨਾਲ ਕੋਈ ਬਦਸਲੂਕੀ ਕੀਤੀ ਹੋਵੇਗੀ?"

"ਲਗਦਾ ਤਾਂ ਹੈ ਕਿਉਂਕਿ ਸਵੇਰੇ ਜਦ ਮੈਂ ਉੱਠੀ ਤਾਂ ਮੇਰੇ ਤੇੜ ਕੋਈ ਵੀ ਕਪੜਾ ਨਹੀਂ ਸੀ।"

"ਮੁਹਿੰਦਰ ਕੀ ਇਹ ਪਹਿਲੀ ਵਾਰੀ ਸੀ ਕਿ ਤੂੰ ਘਰੋਂ ਦੌੜੀ ਸੀ?" ਮੈਂ ਫਿਰ ਸੁਆਲ ਕੀਤਾ।

"ਨਹੀਂ ਜੀ ਇਹ ਪਹਿਲੀ ਵਾਰ ਕਿਥੇ ਸੀ। ਪਹਿਲੀ ਵਾਰ ਤਾਂ ਮੈਂ ਉਸ ਵੇਲੇ ਘਰੋਂ ਦੌੜੀ ਸੀ ਜਦ ਮੈਂ ਤੇਰਾਂ ਵਰ੍ਹਿਆਂ ਦੀ ਸਾਂ ਤੇ ਮੈਨੂੰ ਮੇਰੀ ਇਕ ਇੰਡੀਅਨ ਸਹੇਲੀ ਵੂਲਵਰ-ਹੈਪਟਨ ਲੈ ਗਈ ਸੀ। ਉਥੇ ਉਹਦਾ ਆਸ਼ਕ ਰਹਿੰਦਾ ਸੀ। ਅਸੀਂ ਫ਼ੂਨ ਕਰਕੇ ਉਹਨੂੰ ਟਾਊਨ ਸੈਂਟਰ ਵਿਚ ਸੱਦ ਲਿਆ ਤੇ ਫਿਰ ਰਾਤ ਦੇ ਯਾਰਾਂ ਵਜੇ ਜਦ ਉਹਦੇ ਮਾਂ ਪਿਉ ਸੌਂ ਗਏ, ਗਾਰਡਨ ਥਾਣੀਂ ਜਾ ਕੇ ਉਹਦੇ ਬੈੱਡ 'ਚ ਜਾ ਸੁੱਤੀਆਂ। ਇਹ



ਪਹਿਲੀ ਵਾਰੀ ਸੀ ਕਿ ਮੈਂ ਕਿਸੇ ਨਾਲ ਸੈਕਸ ਦਾ ਆਨੰਦ ਮਾਣਿਆ ਸੀ।"

ਮੈਂ ਫਿਰ ਪੁਛਿਆ, "ਕੀ ਮੁੰਡੇ ਦੇ ਮਾਂ ਪਿਉ, ਭੈਣ-ਭਰਾਵਾਂ ਨੂੰ ਤੁਹਾਡੀ ਬਿੜਕ ਨਾ ਪਈ? ਕੀ ਸਵੇਰ ਨੂੰ ਵੀ ਤੁਹਾਡਾ ਪਤਾ ਨਾ ਲੱਗਾ?"

ਮੁੰਡਾ ਮਾਪਿਆਂ ਦਾ ਇਕੱਲਾ ਹੀ ਪੁੱਤ ਸੀ ਤੇ ਉਹ ਸਵੇਰੇ ਛੇ ਵਜੇ ਹੀ ਕੰਮ ਤੇ ਚਲੇ ਜਾਂਦੇ ਸਨ। ਇਸ ਕਰਕੇ ਸਾਰੀ ਸਕੀਮ ਠੀਕ ਚਲ ਰਹੀ ਸੀ।"

"ਫਿਰ ਇਸ ਤੋਂ ਬਾਅਦ ਕੀ ਹੋਇਆ?" ਮੈਂ ਪੁਛਿਆ।

"ਦੂਜੇ ਦਿਨ ਅਸੀਂ ਟਾਊਨ ਵਿਚ ਘੁੰਮਦੀਆਂ ਰਹੀਆਂ ਤੇ ਮੁੰਡਾ ਜਿਹਦੀ ਉਮਰ ਚੌਵੀ ਕੁ ਸਾਲ ਸੀ ਕੰਮ 'ਤੇ ਚਲਾ ਗਿਆ। ਮੇਰੀ ਸਹੇਲੀ ਜਿਹਦੀ ਉਮਰ ਉਸ ਵੇਲੇ ਪੰਦਰਾਂ ਕੁ ਸਾਲ ਸੀ ਉਸ ਮੁੰਡੇ ਨੂੰ ਕਾਫੀ ਦੇਰ ਦੀ ਜਾਣਦੀ ਸੀ। ਰਾਤ ਨੂੰ ਅਸੀਂ ਫਿਰ ਪਹਿਲਾਂ ਵਾਂਗ ਹੀ ਉਹਦੇ ਬੈੱਡਰੂਮ 'ਚ ਜਾ ਸੁੱਤੀਆਂ। ਦੂਜੇ ਦਿਨ ਟਾਊਨ 'ਚ ਘੁੰਮਦਿਆਂ ਮੈਨੂੰ ਮੇਰੀ ਇਕ ਰਿਸ਼ਤੇਦਾਰਣ ਮਿਲ ਪਈ ਤੇ ਆਪਣੇ ਘਰ ਲੈ ਗਈ। ਉਹਨੂੰ ਮੇਰੇ ਘਰੋਂ ਦੌੜਨ ਬਾਰੇ ਪਤਾ ਨਹੀਂ ਸੀ ਤੇ ਜਦ ਉਹਨੇ ਮੇਰੇ ਘਰ ਫੋਨ ਕੀਤਾ ਤਾਂ ਘਰਦਿਆਂ ਮੈਨੂੰ ਵਾਪਿਸ ਆਉਣ ਲਈ ਕਿਹਾ। ਮੇਰੇ ਰਿਸ਼ਤੇਦਾਰ ਮੈਨੂੰ ਵਾਪਿਸ ਮੇਰੇ ਘਰ ਛੱਡ ਗਏ। ਇਸ ਤੋਂ ਬਾਅਦ ਮੇਰੀ ਘਰ ਵਿਚ ਮਾਂ ਪਿਉ ਨਾਲ ਲੜਾਈ ਹੋਣ ਲੱਗ ਪਈ ਤੇ ਮੈਂ ਸੋਸ਼ਲ ਸਰਵਿਸਜ ਦੇ ਦੂਜੇ ਇਲਾਕੇ ਵਿਚਲੇ ਦਫਤਰ ਦੀ ਹਿਫਾਜ਼ਤ ਵਿਚ ਚਲੀ ਗਈ। ਉਥੇ ਕੁੱਝ ਸਮਾਂ ਰਹਿ ਕੇ ਮੈਂ ਵਾਪਿਸ ਘਰ ਆ ਗਈ। ਇਸ ਤਰ੍ਹਾਂ ਮੇਰੇ ਨਾਲ ਕਈ ਵਾਰ ਹੋਇਆ ਹੈ। ਪਰ ਹੁਣ ਮੈਂ ਘਰ ਵਾਪਿਸ ਨਹੀਂ ਜਾਣਾ।"

"ਪਰ ਮੈਨੂੰ ਤੇਰੇ ਮਾਪਿਆਂ ਨਾਲ ਗੱਲ-ਬਾਤ ਤਾਂ ਕਰਨੀ ਹੀ ਪੈਣੀ ਹੈ ਕਿ ਉਹ ਕੀ ਕਹਿੰਦੇ ਹਨ। ਨਾਲੇ ਤੂੰ ਅਜੇ ਹੈ ਵੀ ਤਾਂ ਸੋਲ੍ਹਾਂ ਸਾਲ ਤੋਂ ਹੇਠਾਂ ਹੈਂ। ਜੇਕਰ ਅਸੀਂ ਤੈਨੂੰ ਹਿਫਾਜ਼ਤ ਵਿਚ ਲੈਂਦੇ ਵੀ ਹਾਂ ਤਾਂ ਤੇਰੇ ਮਾਂ ਪਿਉ ਤੋਂ ਇਜਾਜ਼ਤ ਲੈਣੀ ਜ਼ਰੂਰੀ ਹੈ।" ਇਸ ਤੇ ਉਹਨੇ ਕੋਈ ਜੁਆਬ ਨਾ ਦਿੱਤਾ।

ਮੁਹਿੰਦਰ ਦੇ ਪਿਉ ਨਾਲ ਮੈਂ ਫੋਨ ਤੇ ਸਾਰੀ ਗੱਲ ਕੀਤੀ ਤਾਂ ਉਹ ਬੜਾ ਗੁੱਸੇ ਵਿਚ ਸੀ। ਗਾਲ੍ਹਾਂ ਤਾਂ ਉਹ ਕੱਢ ਹੀ ਰਿਹਾ ਸੀ ਨਾਲ ਜ਼ਬਾਨ ਵੀ ਥਿੜਕ ਰਹੀ ਸੀ। ਆਪਣੀ ਪਤਨੀ ਅਤੇ ਲੜਕੀ 'ਤੇ ਉਹਨੂੰ ਧੱਪ ਚੜ੍ਹਿਆ ਪਿਆ ਸੀ। ਉਹਨੇ ਮੁਹਿੰਦਰ ਨੂੰ ਘਰ ਵਾਪਿਸ ਲਿਆਉਣ ਦੀ ਹਾਮੀ ਨਾ ਭਰੀ ਤੇ ਮੈਨੂੰ ਮੁਹਿੰਦਰ ਦਾ ਬੱਚਿਆਂ ਦੇ ਹੋਸਟਲ ਵਿਚ ਪ੍ਰਬੰਧ ਕਰਨਾ ਪਿਆ।

ਇਹੋ ਜਿਹੇ ਕੇਸਾਂ ਵਿਚ ਇਸ ਤਰ੍ਹਾਂ ਅਕਸਰ ਹੁੰਦਾ ਹੀ ਹੈ। ਮਾਂ ਪਿਉ ਦਿਲੋਂ ਚਾਹੁੰਦੇ ਹੋਏ ਵੀ ਬੱਚੇ ਨੂੰ ਵਾਪਿਸ ਲੈਣ ਤੋਂ ਇਨਕਾਰ ਕਰ ਦਿੰਦੇ ਹਨ ਤੇ ਹਾਲਾਤ ਸ਼ਾਂਤ ਹੋਣ ਦੀ ਆਸ ਵਿਚ ਹੋਸਟਲ ਕਾਰਗਰ ਸਾਬਤ ਹੁੰਦਾ ਹੈ। ਪਰ ਮੁਹਿੰਦਰ ਦੇ

ਕੇਸ ਵਿਚ ਗੱਲ ਉਲਟ ਸੀ। ਮੈਂ ਦੂਜੇ ਦਿਨ ਮੁਹਿੰਦਰ ਦੇ ਮਾਂ ਪਿਉ ਨੂੰ ਮਿਲਿਆ ਤੇ ਉਹਨਾਂ ਆਪਣੇ ਮਨਾਂ ਦੀਆਂ ਭੜਾਸਾਂ ਕੱਢੀਆਂ। ਉਹਨਾਂ ਦੀ ਹਾਲਤ ਮੈਂ ਚੰਗੀ ਤਰ੍ਹਾਂ ਸਮਝਦਾ ਸੀ ਪਰ ਬੀਤੇ ਵਰ੍ਹਿਆਂ ਦੀਆਂ ਮੁਹਿੰਦਰ ਦੀਆਂ ਪੱਕ ਚੁੱਕੀਆਂ ਆਦਤਾਂ ਨੂੰ ਸੁਧਾਰਨਾ ਵੀ ਕੋਈ ਸੌਖਾ ਕੰਮ ਨਹੀਂ ਸੀ।

ਮੁਹਿੰਦਰ ਦੇ ਦੋ ਹੋਰ ਛੋਟੇ ਭਰਾ ਸਨ ਜੋ ਛੋਟੀ ਮੋਟੀ ਚੋਰੀ ਵਿਚ ਇਕ ਦੋ ਵਾਰ ਫੜ ਹੋ ਚੁੱਕੇ ਸਨ ਤੇ ਸਾਡੇ ਮਹਿਕਮੇ ਕੋਲ ਉਹਨਾਂ ਦਾ ਸਾਰਾ ਰੀਕਾਰਡ ਸੀ। ਘਰ ਦਾ ਤੋਰਾ ਤੋਰਣ ਲਈ ਮਾਂ ਕਿਸੇ ਕਪੜੇ ਸੀਊਣ ਵਾਲੀ ਫੈਕਟਰੀ ਵਿਚ ਸਾਜਰੇ ਹੀ ਕੰਮ ਤੇ ਨਿਕਲ ਜਾਂਦੀ ਤੇ ਤਾਰਿਆਂ ਦੀ ਛਾਵੇਂ ਘਰ ਵਾਪਿਸ ਆਉਂਦੀ ਸੀ। ਪਿਉ ਕੰਮ ਤੋਂ ਸੱਖਣਾ ਹੋਇਆ ਹੁਣ ਕੋਈ ਕੰਮ ਕਰਨ ਦੀ ਸੋਚ ਕੇ ਹੱਥ ਪੱਲਾ ਮਾਰ ਰਿਹਾ ਸੀ। ਮੈਨੂੰ ਇਹ ਵੀ ਪਤਾ ਲੱਗਾ ਸੀ ਕਿ ਦੋ ਕੁ ਸਾਲ ਹੋਏ ਜਦ ਮਾਂ ਪਿਉ ਹਿੰਦੁਸਤਾਨ ਚਲੇ ਗਏ ਸਨ ਤਾਂ ਦੋਵਾਂ ਭਰਾਵਾਂ ਨੂੰ ਸਾਂਭਣ ਦਾ ਕੰਮ ਮੁਹਿੰਦਰ ਸਿਰ ਪਾ ਕੇ ਕਿਸੇ ਰਿਸ਼ਤੇਦਾਰ ਨੂੰ ਉਹਨਾਂ ਦੀ ਨਿਗਰਾਨੀ ਲਈ ਕਹਿ ਗਏ ਸਨ। ਇਹ ਹੀ ਸਮਾਂ ਸੀ ਜਦ ਮੁਹਿੰਦਰ ਮਾੜੀ ਸੰਗਤ ਵਿਚ ਪੈ ਕੇ ਆਪ-ਹੁਦਰੀਆਂ ਕਰਨੀਆਂ ਸਿੱਖ ਗਈ ਸੀ। ਪ੍ਰਵਾਸੀਆਂ ਨਾਲ ਆਮ ਕਰਕੇ ਇਥੇ ਇੰਝ ਹੀ ਹੁੰਦਾ ਹੈ। ਘਰ ਚਲਾਉਣ ਲਈ ਦਿਨ ਰਾਤ ਕੰਮ ਕਰਨਾ ਪੈਂਦਾ ਹੈ ਤੇ ਬੱਚਿਆਂ ਨੂੰ ਸਮਾਂ ਨਾ ਦੇਣ ਕਰਕੇ ਆਪਸ ਵਿਚਲੀ ਗੱਲਬਾਤ ਟੁੱਟ ਜਾਂਦੀ ਹੈ। ਇਹ ਆਪਸੀ ਸੰਪਰਕ ਦੀ ਘਾਟ ਹੀ ਹੈ ਜੋ ਬਹੁਤੀਆਂ ਇਹੋ ਜਿਹੀਆਂ ਬੀਮਾਰੀਆਂ ਦੀ ਜੜ੍ਹ ਮੰਨੀ ਗਈ ਹੈ। ਬੱਚੇ ਸਾਰਾ ਦਿਨ ਸਕੂਲਾਂ ਵਿਚ ਰਹਿੰਦੇ ਹਨ। ਘਰ ਆ ਕੇ ਟੈਲੀਵੀਜਨ ਦੇਖਦੇ ਹਨ। ਉਹਨਾਂ ਦੇ ਦੋਸਤ ਸੁਭਾਵਕ ਹੀ ਗੋਰੇ ਗੋਰੀਆਂ ਹੁੰਦੇ ਹਨ ਤੇ ਬਰਤਾਨਵੀ ਸਮਾਜਿਕ ਅਤੇ ਸਰਕਾਰੀ ਢਾਂਚਾ ਏਸ਼ੀਅਨਾਂ ਨੂੰ ਹਰ ਪੱਖੋਂ ਨਖਿੱਧ ਸਾਬਤ ਕਰਨ ਲਈ ਸਰਗਰਮ ਰਹਿੰਦਾ ਹੈ। ਇਹੋ ਜਿਹੇ ਹਾਲਾਤ ਵਿਚ ਬੱਚਿਆਂ ਤੇ ਬਰਤਾਨਵੀ ਕਦਰਾਂ-ਕੀਮਤਾਂ ਦਾ ਅਸਰ ਹੋਣਾ ਲਾਜ਼ਮੀ ਹੈ, ਜਦ ਇਹ ਕਦਰਾਂ-ਕੀਮਤਾਂ ਆਪਣਾ ਅਸਲੀ ਰੰਗ ਵਿਖਾਉਂਦੀਆਂ ਹਨ ਤਾਂ ਸਾਡਾ ਮਨ ਪੱਛਿਆ ਜਾਂਦਾ ਹੈ। ਮੁਹਿੰਦਰ ਦੇ ਮਾਂ ਪਿਉ ਇਸ ਵਿਸ਼ਲੇਸ਼ਣ ਦੀ ਪ੍ਰਤੱਖ ਉਦਾਹਰਣ ਸਨ ਪਰ ਉਹ ਸਾਰਾ ਕਸੂਰ ਬੱਚਿਆਂ ਤੇ ਕੱਢ ਰਹੇ ਸਨ। ਜਦੋਂ ਕਿ ਕਥਿਤ ਹਮਾਇਤੀਆਂ ਅਤੇ ਰਿਸ਼ਤੇਦਾਰਾਂ ਉਹਨਾਂ ਦਾ ਤਾਹਨਿਆਂ ਮਿਹਨਿਆਂ ਨਾਲ ਜੀਉਣਾ ਮੁਹਾਲ ਕੀਤਾ ਹੋਇਆ ਸੀ। ਮਾਪਿਆਂ ਦੀ ਡੁੱਬਦੀ ਜਾਂਦੀ ਆਸ ਇਕ ਮੈਂ ਹੀ ਸਾਂ ਤੇ ਮੈਂ ਖੁਦ ਬਸ਼ੋਪੰਜ ਵਿਚ ਸਾਂ ਕਿ ਹਾਲਾਤ ਨੂੰ ਕਾਬੂ ਕਿਵੇਂ ਕੀਤਾ ਜਾਵੇ। ਹੋਸਟਲ ਵਿਚ ਕੰਮ ਕਰਦੇ ਅਤੇ ਰਹਿਣ ਵਾਲੇ ਗੋਰੇ ਗੋਰੀਆਂ ਮੁਹਿੰਦਰ ਦੀ ਪੁੱਠੀ ਸੋਚਣੀ ਨੂੰ ਪੱਕਾ ਕਰ ਰਹੇ ਸਨ। ਮੈਂ ਮਾਂ ਪਿਉ ਦੀ ਹਾਲਤ ਸਹੀ ਤਰ੍ਹਾਂ ਸਮਝਦਾ ਹੋਇਆ ਵੀ



ਅਸਮਰਥ ਸਾਂ ਕਿ ਇਸ ਪਹਾੜ ਜਿੱਡੇ ਸਮਾਜ ਅਤ ਮਹਿਕਮੇ ਨਾਲ ਕਿਵੇਂ ਮੱਥਾ ਲਾਵਾਂ। ਇਕੱਲੇ ਇਕੱਲੇ ਨਾਲ ਜਾ ਕੇ ਸਿਰ-ਖਪਾਈ ਕਰਾਂ ਕਿ ਸਾਡੀਆਂ ਘਰੋਂ ਦੌੜੀਆਂ ਕੁੜੀਆਂ ਅਤੇ ਮੁੰਡਿਆਂ ਲਈ ਏਸ਼ੀਅਨ ਹੋਸਟਲਾਂ ਅਤੇ ਏਸ਼ੀਅਨ ਕਾਮਿਆਂ ਦੀ ਲੋੜ ਹੈ। ਨੌਕਰੀ ਖੁਸ ਜਾਣ ਦੇ ਡਰੋਂ ਬਸ ਸੀਮਤ ਜਿਹਾ ਹੀ ਰੌਲਾ ਪਾ ਸਕਦਾ ਸਾਂ ਤੇ ਕਈ ਵਾਰ ਇੰਝ ਮਹਿਸੂਸ ਹੁੰਦਾ ਹੈ ਕਿ ਇਸ ਤੂਫਾਨੀ ਰੌਲੇ ਵਿਚ ਮੇਰੀ ਚੀਕ 'ਚੱਕੀ ਰਾਹੇ ਦੀ ਕੀ ਵੱਟੀ ਦੀ ਆ' ਦੇ ਮੁਹਾਵਰੇ ਵਾਂਗ ਹੈ।

ਦੂਜੇ ਦਿਨ ਮੁਹਿੰਦਰ ਆਪਣੀ ਗੋਰੀ ਸਹੇਲੀ ਨਾਲ ਫਿਰ ਲਾਪਤਾ ਹੋ ਗਈ। ਮੈਂ ਸਭ ਪਾਸੇ ਫੂਨ ਘੁਮਾਉਂਦਾ ਰਿਹਾ ਪਰ ਉਹਦਾ ਕੋਈ ਥਹੁ ਪਤਾ ਨਾ ਮਿਲਿਆ। ਇਸ ਤੋਂ ਦੋ ਦਿਨ ਬਾਅਦ ਪੁਲੀਸ ਦਾ ਫੂਨ ਆਇਆ ਕਿ ਮੁਹਿੰਦਰ ਅਤੇ ਉਹਦੀ ਸਹੇਲੀ ਬਰਮਿੰਘਮ ਤੋਂ ਫੜ ਹੋ ਗਈਆਂ ਹਨ। ਉਹ ਦੋਵੇਂ ਇਕ ਪੱਬ ਦੇ ਬਾਹਰ 'ਗਲੂ ਸਨਿਫ' (ਰਸਾਇਣਕ ਪਦਾਰਥ ਜਿਸ ਨੂੰ ਸੁੰਘਣ ਨਾਲ ਨਸ਼ਾ ਚੜ੍ਹਦਾ ਹੈ) ਕਰ ਰਹੀਆਂ ਸਨ। ਇਸ ਤੋਂ ਬਿਨਾਂ ਉਹ ਸੋਲ੍ਹਾਂ ਸਾਲ ਤੋਂ ਘੱਟ ਉਮਰ ਦੀਆਂ ਹੋਣ ਕਰਕੇ ਗੈਰਕਾਨੂੰਨੀ ਤੌਰ ਤੇ ਸ਼ਰਾਬ ਵੀ ਪੀ ਰਹੀਆਂ ਸਨ।

ਮੁਹਿੰਦਰ ਨੂੰ ਜਦ ਮੈਂ ਮਿਲ ਕੇ ਇਸ ਸਭ ਬਾਰੇ ਪੁਛਿਆ ਤਾਂ ਉਸ ਨੇ ਬਿਨਾਂ ਝਿਜਕ ਸਭ ਕੁਝ ਮੰਨ ਲਿਆ। ਹੋਸਟਲ ਵਿਚ ਉਹਦੀ ਥਾਂ ਅਜੇ ਵੀ ਖਾਲੀ ਸੀ। ਕੇਸ ਬਾਰੇ ਮੀਟਿੰਗ ਕੀਤੀ ਗਈ ਅਤੇ ਫੈਸਲਾ ਲਿਆ ਗਿਆ ਕਿ ਮੁਹਿੰਦਰ 'ਤੇ ਨਿਗਰਾਨੀ ਕੀਤੀ ਜਾਵੇ। ਮੁਹਿੰਦਰ ਨੇ ਵਾਇਦਾ ਕੀਤਾ ਕਿ ਉਹ ਅੱਗੇ ਤੋਂ ਤੌਬਾ ਕਰਦੀ ਹੈ। ਬਰਮਿੰਘਮ ਜਿਹੜੇ ਉਹ ਦੋ ਦਿਨ ਰਹੀ ਸੀ ਉਹਦੇ ਬਾਰੇ ਵੀ ਮਨਘੜਤ ਕਹਾਣੀ ਸੁਣਾ ਰਹੀ ਸੀ ਕਿ ਉਹਨਾਂ ਕਿਸੇ ਤੋਂ ਪੈਸੇ ਹੁਧਾਰੇ ਲੈ ਕੇ ਚਿਪਸ ਖਾਧੇ ਅਤੇ ਪੱਬ ਦੇ ਬਾਹਰ ਇਕ ਕੋਨੇ ਵਿਚ ਵਲੈਤੀ ਸਰਦੀ ਵਿਚ ਸੁੱਤੀਆਂ ਰਹੀਆਂ। ਜਦੋਂ ਕਿ ਮੇਰਾ ਖਿਆਲ ਹੈ ਕਿ ਉਹ ਏਸ਼ੀਅਨਾਂ ਦੇ ਬਣੇ 'ਗੈਂਗ' ਵਿਚ ਫਸ ਚੁੱਕੀਆਂ ਸਨ ਤੇ ਉਹਨਾਂ ਕੋਲ ਹੀ ਦੋ ਰਾਤਾਂ ਰਹੀਆਂ ਸਨ। ਇਹ 'ਗੈਂਗ' ਇੰਡੀਅਨਾਂ ਅਤੇ ਪਾਕਿਸਤਾਨੀ ਲਫੰਗਿਆਂ ਦੇ ਟੋਲੇ ਹਨ ਜਿਹਨਾਂ ਨੇ ਆਪਣੀ ਹੋਂਦ ਹਰ ਸ਼ਹਿਰ ਵਿਚ ਕਾਇਮ ਕੀਤੀ ਹੋਈ ਹੈ। ਇਹ ਨਖੱਟੂ ਬਦਮਾਸ਼ੀਆਂ ਅਤੇ ਖਰਮਸਤੀਆਂ ਕਰਦੇ ਤੇ ਏਸ਼ੀਅਨ ਕੁੜੀਆਂ ਨੂੰ ਵਰਗਲਾ ਕੇ ਖਰਾਬ ਕਰਦੇ ਹਨ। ਸਕੂਲਾਂ, ਲਾਇਬ੍ਰੇਰੀਆਂ ਦੇ ਬਾਹਰ ਖੜ ਕੇ ਉਹਨਾਂ ਨਾਲ ਇਸ਼ਕ ਪੇਚੇ ਪਾਉਂਦੇ ਹਨ ਤੇ ਇਸ ਤਰ੍ਹਾਂ ਦੀਆਂ ਲੁੱਚੀਆਂ ਹਰਕਤਾਂ ਨੂੰ ਇਹ 'ਕਰੇਡਲ ਸਨੈਚਿੰਗ' ਕਹਿੰਦੇ ਹਨ। ਜ਼ਿਆਦਾ ਕਰਕੇ ਇਕ ਸ਼ਹਿਰ ਦੀਆਂ ਕੁੜੀਆਂ ਦੂਜੇ ਸ਼ਹਿਰ ਨੂੰ ਲਿਜਾਈਆਂ ਜਾਂਦੀਆਂ ਹਨ, ਭਾਵੇਂ ਸ਼ਹਿਰ ਦੀਆਂ ਕੁੜੀਆਂ ਸ਼ਹਿਰ ਵਿਚ ਰੱਖਣ ਬਾਰੇ ਵੀ ਇਹਨਾਂ ਕੋਈ ਸਹੁੰ ਨਹੀਂ ਖਾਧੀ ਹੋਈ। ਪੁਲੀਸ ਨੂੰ ਇਹਨਾਂ 'ਗੈਂਗਾਂ' ਬਾਰੇ ਪਤਾ ਹੋਣ

ਦੇ ਦਾਵਜੂਦ ਵੀ ਕੁੱਝ ਨਹੀਂ ਕੀਤਾ ਜਾਂਦਾ। ਸਗੋਂ ਉਹ ਮਸਖਰੀ ਹਾਸਾ ਹੱਸਦੇ ਹਨ ਕਿ ਏਸ਼ੀਅਨ ਗੱਭਰੂਆਂ ਅਤੇ ਮੁਟਿਆਰਾਂ ਨੂੰ ਮਸੀਂ ਤਾਂ ਆਜ਼ਾਦੀ ਮਿਲੀ ਹੈ। ਹੋ ਸਕਦਾ ਕਿ ਇਹ ਵੀ ਇਕ ਕਾਰਨ ਹੋਵੇ। ਪੁਲੀਸ ਦਾ 'ਵਾਇਸ ਸੁਕੇਡ' ਮੁਹਿੰਦਰ ਨੂੰ ਉਹਦੇ ਕਈ ਦਿਨ ਹੋਸਟਲ 'ਚ ਰਹਿਣ ਦੇ ਬਾਵਜੂਦ ਵੀ ਇੰਟਰਵਿਊ ਕਰਨ ਨਾ ਆਇਆ ਜਦੋਂ ਕਿ ਕਾਨੂੰਨੀ ਤੌਰ ਤੇ ਉਹਨਾਂ ਦਾ ਫਰਜ਼ ਬਣਦਾ ਸੀ ਕਿ ਉਹਦੇ ਤੋਂ ਪੁਛ ਪੜਤਾਲ ਕਰਨ ਕਿ ਨਜਾਇਜ਼ ਸੈਕਸ ਸਬੰਧ ਕੀਹਦੇ ਕੀਹਦੇ ਨਾਲ ਸਨ ਕਿਉਂਕਿ ਨਬਾਲਗ ਹੋਣ ਦੀ ਸੂਰਤ ਵਿਚ ਉਹ 'ਇਖਲਾਕੀ ਖ਼ਤਰੇ' ਅਧੀਨ ਆਉਂਦੀ ਸੀ। ਜਦ ਵੀ ਉਹ ਹੋਸਟਲ ਵਿਚੋਂ ਦੌੜ ਜਾਂਦੀ ਪੁਲੀਸ ਮੇਰੇ ਕੋਲ ਦਫ਼ਤਰ ਆ ਜਾਂਦੀ ਤੇ ਪੁੱਛਦੀ, ਕਦ ਦੌੜੀ ਹੈ ਤੇ ਕੋਈ ਅੰਦਾਜ਼ਾ ਹੈ, ਕਿਥੇ ਹੋ ਸਕਦੀ ਹੈ ?

ਹੁਣ ਪੰਜ ਕੁ ਦਿਨ ਮੁਹਿੰਦਰ ਹੋਸਟਲ ਵਿਚ ਰਹੀ ਸੀ ਤੇ ਇਸ ਦੌਰਾਨ ਮੈਂ ਉਹਨੂੰ ਸਮਝਾਉਣ ਲਈ ਆਪਣੀ ਪੂਰੀ ਟਿਲ ਲਾ ਦਿੱਤੀ ਸੀ। ਉਹਦੇ ਮਾਪਿਆਂ ਨੂੰ ਵੀ ਕਈ ਵਾਰ ਉਹਦੇ ਨਾਲ ਮਿਲਾ ਦਿੱਤਾ ਸੀ। ਹੋਸਟਲ ਵਿਚਲੀਆਂ ਗੋਰੀਆਂ ਨੂੰ ਮੁਹਿੰਦਰ ਝੂਠੀਆਂ ਕਹਾਣੀਆਂ ਦੱਸ ਰਹੀ ਸੀ ਕਿ ਉਹ ਘਰੋਂ ਤਾਂ ਦੌੜ ਰਹੀ ਹੈ ਕਿ ਉਹਦੇ ਮਾਪੇ ਜ਼ਬਰਦਸਤੀ ਉਹਦਾ ਕਿਤੇ ਵਿਆਹ ਕਰ ਰਹੇ ਸਨ ਜਦੋਂ ਕਿ ਇਸ ਤਰ੍ਹਾਂ ਦੀ ਕੋਈ ਗੱਲ ਘਰ ਵਿਚ ਕਦੇ ਹੋਈ ਵੀ ਨਹੀਂ ਸੀ। ਇਹ ਗੱਲ ਮੁਹਿੰਦਰ ਦੇ ਦੱਸਣ ਤੇ ਮੀਟਿੰਗ ਵਿਚ ਆਏ ਕਈ ਗੋਰੇ ਕਾਮੇ ਵੀ ਬਾਰ ਬਾਰ ਦੁਹਰਾ ਰਹੇ ਸਨ ਤੇ ਮੈਂ ਆਪਣੇ ਮਨ ਵਿਚ ਉਬਲਦਾ ਮਸੀਂ ਕਾਬੂ ਵਿਚ ਰਹਿ ਕੇ ਕਹਿ ਰਿਹਾ ਸੀ ਕਿ ਇਹ ਸਰਾਸਰ ਗ਼ਲਤ ਗੱਲ ਹੈ ਕਿਉਂਕਿ ਗੋਰੇ ਗੋਰੀਆਂ ਨੂੰ ਮੂਰਖ ਬਣਾਉਣ ਲਈ ਬਹੁਤੇ ਏਸ਼ੀਅਨ ਮੁੰਡੇ ਕੁੜੀਆਂ ਇਹੋ ਜਿਹੀਆਂ ਕਹਾਣੀਆਂ ਘੜਦੇ ਹੀ ਰਹਿੰਦੇ ਹਨ। ਗੋਰੇ ਕਾਮੇ ਮੇਰੇ ਤੇ ਯਕੀਨ ਨਹੀਂ ਸਨ ਕਰ ਰਹੇ ਪਰ ਮੈਂ ਆਪਣੀ ਗੱਲ ਤੇ ਡੱਟਿਆ ਰਿਹਾ। ਮੁਹਿੰਦਰ ਸਕੂਲ ਵੀ ਜਾਣ ਲੱਗ ਪਈ ਸੀ। ਮੈਨੂੰ ਉਮੀਦ ਬੱਝ ਰਹੀ ਸੀ ਕਿ ਹੁਣ ਉਹ ਜਲਦੀ ਹੀ ਘਰ ਵਾਪਿਸ ਚਲੀ ਜਾਵੇਗੀ ਤੇ ਮੁੜ ਇਹੋ ਜਿਹੀ ਹਰਕਤ ਨਹੀਂ ਕਰੇਗੀ ਪਰ ਮੇਰੀ ਹੈਰਾਨੀ ਦੀ ਉਸ ਦਿਨ ਕੋਈ ਹੱਦ ਨਾ ਰਹੀ ਜਿਸ ਦਿਨ ਹੋਸਟਲ ਤੋਂ ਫੂਨ ਆਇਆ ਕਿ ਮੁਹਿੰਦਰ ਫਿਰ ਲਾ-ਪਤਾ ਹੈ।

ਸਕੂਲ, ਹੋਸਟਲ, ਮਾਂ ਪਿਉ, ਮੇਰਾ ਮੈਨੇਜਰ ਅਤੇ ਮੈਂ ਹੁਣ ਅੱਕ ਗਏ ਸਾਂ। ਹਫ਼ਤੇ ਕੁ ਬਾਅਦ ਮੁਹਿੰਦਰ ਸਕੂਲ ਦੇ ਬਾਹਰ ਅਯੂਬ ਖਾਨ ਨਾਲ ਤੁਰੀ ਜਾਂਦੀ ਦੇਖੀ ਗਈ ਤੇ ਇਸ ਤੋਂ ਦੂਜੇ ਦਿਨ ਸਾਡੇ ਦਫਤਰ ਫੂਨ ਆਇਆ ਕਿ ਮੈਂ ਦਫਤਰ ਆ ਕੇ ਗੱਲ ਕਰਨੀਂ ਚਾਹੁੰਦੀ ਹਾਂ। ਦਫਤਰ ਆ ਕੇ ਉਹਨੇ ਦੱਸਿਆ ਕਿ ਉਹ



ਅਯੂਬ ਖਾਨ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ ਤੇ ਉਹਨਾਂ ਨੂੰ ਇਕ ਕਰਾਏ ਦੇ ਕਮਰੇ ਦੀ ਲੋੜ ਹੈ। ਇਸ ਕੰਮ 'ਚ ਉਹ ਸੋਸ਼ਲ ਸਰਵਿਸਜ਼ ਦੀ ਮਦਦ ਚਾਹੁੰਦੀ ਹੈ। ਮੁਹਿੰਦਰ ਨੇ ਮੇਰੇ ਨਾਲ ਗੱਲ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਡਿਊਟੀ ਅਫਸਰ ਨੇ ਉਹਨਾਂ ਦੋਹਾਂ ਨੂੰ ਇਕ ਕਰਾਏ ਦੇ ਘਰ ਦਾ ਪ੍ਰਬੰਧ ਕਰ ਦਿੱਤਾ।

ਮੁਹਿੰਦਰ ਨੇ ਸੌਲ੍ਹਾਂ ਸਾਲਾਂ ਦੇ ਅਯੂਬ ਖਾਨ ਨਾਲ ਰਹਿਣਾ ਸ਼ੁਰੂ ਕਰ ਦਿੱਤਾ ਤੇ ਬਾਅਦ 'ਚ ਪਤਾ ਲੱਗਾ ਕਿ ਉਹ ਅਯੂਬ ਤੋਂ ਗਰਭਵਤੀ ਹੈ। ਅਯੂਬ ਖਾਨ ਵੀ ਆਪਹੁੱਦਰੀਆਂ ਕਰਕੇ ਮਾਪਿਆਂ ਦੇ ਘਰੋਂ ਦੌੜਿਆ ਹੋਇਆ ਸੀ ਅਤੇ ਚੋਰੀਆਂ ਕਰਨ ਕਰਕੇ ਪੁਲੀਸ ਦੇ ਰੀਕਾਰਡ ਵਿਚ ਸੀ। ਕੰਮ ਤੋਂ ਵਿਹਲਾ ਉਹ ਲੰਡੇ ਕੁੱਤੇ ਵਾਂਗ ਗਲੀਆਂ ਕੱਛਦਾ ਰਹਿੰਦਾ। ਸ਼ਰਾਬ ਅਤੇ ਸਿਗਰਟਾਂ ਦਾ ਉਹ ਸ਼ੌਕੀਨ ਹੈ ਈ ਸੀ ਤੇ ਇਹ ਵੀ ਪਤਾ ਲੱਗਾ ਸੀ ਕਿ ਆਪਣੇ ਕਰਾਏ ਦੇ ਘਰ 'ਚ ਜੂਏ ਦੀਆਂ ਮਹਿਫਲਾਂ ਵੀ ਲਾਉਂਦਾ ਰਿਹਾ ਸੀ। ਪਿਛੇ ਜਿਹੇ ਇਕ ਦੁਕਾਨਦਾਰ ਦੱਸ ਰਿਹਾ ਸੀ ਕਿ ਮੁਹਿੰਦਰ ਦੇ ਰਿਸ਼ਤੇਦਾਰਾਂ ਇਕ ਦਿਨ ਆ ਕੇ ਘਰ ਦੀਆਂ ਤਾਕੀਆਂ ਭੰਨ ਦਿੱਤੀਆਂ ਤੇ ਉਹ ਦੋਵੇਂ ਮਾਲਕ ਮਕਾਨ ਦਾ ਕੁੱਝ ਹਫਤਿਆਂ ਦਾ ਕਰਾਇਆ ਦਿੱਤੇ ਬਿਨਾਂ ਕਿਤੇ ਹੋਰ ਥਾਂ ਚਲੇ ਗਏ ਸਨ। ਦੁਕਾਨਦਾਰ ਨੇ ਦੱਸਿਆ ਕਿ ਅਯੂਬ ਕੁੱਝ ਦਿਨ ਹੋਏ ਬਿਨਾਂ ਗੱਡੀ ਪਾਸ ਕੀਤਿਆਂ ਤੇ ਬਿਨਾਂ ਇਨਸ਼ੋਰੈਂਸ ਤੋਂ ਚੋਰੀ ਦੀ ਕਾਰ ਚਲਾਉਂਦਾ ਪੁਲੀਸ ਨੇ ਫੜ ਲਿਆ ਸੀ। ਜਿਸ ਦਿਨ ਮੇਰੀਆਂ ਟੇਪਸ ਚੋਰੀ ਕਰਨ ਲੱਗਾ ਸੀ ਮੈਂ ਦੁਕਾਨੋਂ ਬਾਹਰ ਕੱਢ ਮਾਰਿਆ ਸੀ।

## ਰਜ਼ੀਆ

ਅਯੂਬ ਖਾਨ ਸਾਲ ਪਹਿਲਾਂ ਸੋਸ਼ਲ ਸਰਵਿਸਜ਼ ਦੀ ਹਿਫਾਜ਼ਤ ਵਿਚ ਆਇਆ ਸੀ ਉਸ ਦਿਨ ਉਸ ਦੇ ਸੱਜੇ ਹੱਥ ਦੀਆਂ ਤਿੰਨ ਵਿਚਕਾਲੀਆਂ ਉਂਗਲਾਂ ਭੱਜੀਆਂ ਹੋਈਆਂ ਸਨ ਅਤੇ ਪਿੱਠ ਤੇ ਵੀ ਸੱਟੀਆਂ ਦੇ ਨਿਸ਼ਾਨ ਸਨ। ਉਹਦੇ ਪਿਉ ਨੇ ਅਯੂਬ ਨੂੰ ਇਸ ਕਰਕੇ ਮਾਰਿਆ ਸੀ ਕਿ ਉਹ ਸਕੂਲ ਤੋਂ ਸਿੱਧਾ ਜੂਏ ਵਾਲੀਆਂ ਮਸ਼ੀਨਾਂ ਨਾਲ ਖੇਡਣ ਚਲਾ ਜਾਂਦਾ ਸੀ ਤੇ ਘਰ ਆ ਕੇ ਬਾਕੀ ਭੈਣ ਭਰਾਵਾਂ ਨਾਲ ਨਿੱਤ ਲੜਦਾ ਸੀ। ਮਾਂ ਨੂੰ ਤਾਂ ਉਹ ਟਿੱਚ ਕਰਕੇ ਵੀ ਨਹੀਂ ਸੀ ਜਾਣਦਾ। ਪਿਉ ਆਪਣਾ ਪੂਰਾ ਜ਼ੋਰ ਲਾ ਚੁੱਕਾ ਸੀ ਕਿ ਅਯੂਬ ਘਰ ਵਿਚ ਉਰਦੂ ਸਿਖੇ ਅਤੇ ਕੁਰਾਨ ਪੜ੍ਹੇ, ਕਦੇ ਕਦੇ ਮਸੀਤ ਵੀ ਜਾਵੇ ਪਰ ਉਹਦੇ 'ਤੇ ਇਹਨਾਂ ਗੱਲਾਂ ਦਾ ਕੋਈ ਅਸਰ ਨਹੀਂ ਸੀ ਹੋਇਆ। ਸੜੇ ਹੋਏ ਪਿਉ ਨੇ ਇਸੇ ਕਰਕੇ ਉਹਨੂੰ ਕੁੱਟਿਆ ਸੀ ਤੇ ਅਯੂਬ ਹੁਣ ਘਰ ਵਾਪਿਸ ਨਹੀਂ ਸੀ ਜਾਣਾ ਚਾਹੁੰਦਾ। ਸੋਸ਼ਲ ਸਰਵਿਸਜ਼ ਵਾਲਿਆਂ ਅਯੂਬ ਦਾ ਕਿਸੇ ਗੋਰੇ ਗੋਰੀ ਦੇ ਘਰ ਕੁੱਝ ਦੇਰ ਰਹਿਣ ਦਾ ਪ੍ਰਬੰਧ ਕਰ ਦਿੱਤਾ ਸੀ ਤੇ ਫਿਰ ਅਯੂਬ ਆਪਣੇ ਆਪ ਨੂੰ ਇਕ ਪੰਛੀ ਵਾਂਗ ਆਜ਼ਾਦ ਮਹਿਸੂਸ ਕਰਨ ਲੱਗ ਪਿਆ ਸੀ।

ਪਹਿਲ ਕੁੱਝ ਦਿਨ ਮਾਂ ਪਿਉ ਨੇ ਅਯੂਬ ਅਤੇ ਸਸ਼ਲ ਵਰਕਰ ਨਾਲ ਗੱਲ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਪਰ ਫਿਰ ਰਿਸ਼ਤੇਦਾਰਾਂ ਅਤੇ ਕਮਿਊਨਿਟੀ ਲੀਡਰਾਂ ਤੋਂ ਫੋਨ ਕਰਾਉਣੇ ਸ਼ੁਰੂ ਕਰ ਦਿੱਤੇ ਕਿ ਆਯੂਬ ਨੂੰ ਘਰ ਵਾਪਿਸ ਭੇਜਿਆ ਜਾਵੇ। ਕਮਿਊਨਿਟੀ ਲੀਡਰ ਅਤੇ ਰਿਸ਼ਤੇਦਾਰ ਮੁਫਤ 'ਚ ਹੀ ਏਸ਼ੀਅਨ ਸੋਸ਼ਲ ਵਰਕਰ ਤੇ ਰੋਹਬ ਛਾਂਟ ਰਹੇ ਸਨ ਜਦੋਂ ਕਿ ਸੋਸ਼ਲ ਵਰਕਰ ਨਾਲ ਕਦੇ ਵੀ ਇਹੋ ਜਿਹਾ ਰੁੱਖਾ ਅਤੇ ਧੌਂਸ ਵਾਲਾ ਵਰਤਾਵ ਨਾ ਕਰਦੇ। ਵੈਸੇ ਵੀ ਦੇਖਣ ਵਿਚ ਆਇਆ ਹੈ ਕਿ ਬਹੁਤੇ ਏਸ਼ੀਅਨ ਕਿਸੇ ਏਸ਼ੀਅਨ ਸੋਸ਼ਲ ਵਰਕਰ ਨੂੰ ਐਵੇਂ ਕਿਵੇਂ



ਹੀ ਸਮਝਦੇ ਹਨ ਤੇ ਗੋਰੇ ਜਾਂ ਗੋਰੀ ਸੋਸ਼ਲ ਵਰਕਰ ਨੂੰ ਇਕ ਸਰਕਾਰੀ ਅਫਸਰ।

ਅਯੂਬ ਖਾਨ ਦੇ ਮਾਪਿਆਂ ਅਤੇ ਰਿਸ਼ਤੇਦਾਰਾਂ ਜਦ ਉਹਨੂੰ ਮਿਲਣਾ ਸ਼ੁਰੂ ਕਰ ਦਿੱਤਾ ਤਾਂ ਉਹਨਾਂ ਸੋਸ਼ਲ ਵਰਕਰ ਅਤੇ ਨਕਲੀ ਬਣੇ ਮਾਪਿਆਂ ਨੇ ਗੋਰੇ ਗੋਰੀ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ। ਰਿਸ਼ਤੇਦਾਰਾਂ ਅਤੇ ਅਯੂਬ ਦੇ ਮਾਪਿਆਂ ਨੇ ਸੋਸ਼ਲ ਵਰਕਰ ਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਕਿ ਉਹ ਉਹਦੇ ਤੇ ਮੁਕੱਦਮਾ ਕਰਨਗੇ ਕਿ ਅਯੂਬ ਨਾਲ ਮਿਲ ਕੇ ਉਹਨੇ ਉਹਨਾਂ ਦੇ ਘਰੋਂ ਪੈਸੇ ਚੋਰੀ ਕੀਤੇ ਸਨ। ਇਸ ਤੋਂ ਬਿਨਾਂ ਵੈਸੇ ਵੀ ਬਾਹਰ ਕਿਤੇ ਮਿਲ ਕੇ ਸਬਕ ਸਿਖਾਉਣਗੇ। ਇਹਨਾਂ ਇਕ ਹੋਰ ਤਰੀਕਾ ਵੀ ਵਰਤਣਾ ਸ਼ੁਰੂ ਕਰ ਦਿੱਤਾ ਕਿ ਅਯੂਬ ਦੀ ਛੋਟੀ ਭੈਣ ਨੇ ਰੋਟੀ ਖਾਣੀ ਛੱਡ ਦਿੱਤੀ ਹੈ ਜੇਕਰ ਅਯੂਬ ਹਫਤੇ ਦੇ ਵਿਚ ਵਿਚ ਘਰ ਵਾਪਿਸ ਨਾ ਆਇਆ ਤਾਂ ਉਹ ਐਸਪਰੋ ਦੀਆਂ ਜ਼ਿਆਦਾ ਮਾਤਰਾ ਵਿਚ ਗੋਲੀਆਂ ਖਾ ਕੇ ਆਤਮ-ਹੱਤਿਆ ਕਰ ਲਵੇਗੀ। ਇਹਨਾਂ ਸਾਰੀਆਂ ਗੱਲਾਂ ਦਾ ਨਤੀਜਾ ਇਹ ਹੋਇਆ ਕਿ ਅਯੂਬ ਪੰਜਾਂ ਕੁ ਹਫਤਿਆਂ ਬਾਅਦ ਆਪਣੀ ਮਰਜ਼ੀ ਨਾਲ ਵਾਪਿਸ ਮਾਂ ਪਿਉ ਦੇ ਘਰ ਚਲਾ ਗਿਆ ਕਿ ਅਗਾਂਹ ਨੂੰ ਅਗਰ ਕੋਈ ਉਹਨੂੰ ਸਮੱਸਿਆ ਆਵੇਗੀ ਤਾਂ ਉਹ ਸੋਸ਼ਲ ਸਰਵਿਸਜ਼ ਨਾਲ ਫਿਰ ਸੰਪਰਕ ਕਰੇਗਾ।

ਅਜੇ ਹਫਤਾ ਕੁ ਹੀ ਬੀਤਿਆ ਸੀ ਕਿ ਹਸਪਤਾਲ ਤੋਂ ਸੋਸ਼ਲ ਸਰਵਿਸਜ਼ ਦੇ ਦਫਤਰ ਫੋਨ ਆ ਗਿਆ ਕਿ ਅਯੂਬ ਬਾਂਹ ਤੁੜਵਾ ਕੇ ਹਸਪਤਾਲ ਵਿਚ ਦਾਖਲ ਹੈ ਅਤੇ ਇਲਾਜ ਤੋਂ ਬਾਅਦ ਆਪਣੇ ਚਾਚੇ ਦੇ ਘਰ ਜਾਣਾ ਚਾਹੁੰਦਾ ਹੈ। ਇਸ ਚਾਚੇ ਨੇ ਗੋਰੀ ਨਾਲ ਵਿਆਹ ਕਰਵਾਇਆ ਹੋਇਆ ਸੀ ਤੇ ਅਯੂਬ ਦਾ ਪਿਉ ਉਹਦੀ ਸ਼ਕਲ ਤੱਕ ਵੀ ਨਹੀਂ ਸੀ ਦੇਖਣੀ ਚਾਹੁੰਦਾ। ਅਖੀਰ ਵਿਚ ਅਯੂਬ ਚਾਚੇ ਦੇ ਘਰ ਰਹਿਣ ਚਲਾ ਗਿਆ ਤੇ ਉਥੇ ਉਹ ਦੋ ਕੁ ਹਫਤੇ ਰਹਿ ਕੇ ਛੂਪਣ ਹੋ ਗਿਆ ਤੇ ਉਹਦੇ ਬਾਰੇ ਮੁੜ ਕੇ ਉਸ ਵੇਲੇ ਹੀ ਪਤਾ ਲੱਗਾ ਜਦ ਉਹਨੇ ਮੁਹਿੰਦਰ ਨਾਲ ਰਹਿਣਾ ਸ਼ੁਰੂ ਕਰ ਦਿੱਤਾ ਸੀ। ਅਯੂਬ ਦੀ ਉਮਰ ਸੋਲ੍ਹਾਂ ਸਾਲ ਤੋਂ ਉਪਰ ਹੋ ਚੁੱਕੀ ਸੀ ਤੇ ਸਕੂਲ ਤੋਂ ਨਿਜਾਤ ਪਾ ਕੇ ਬਿਲਕੁਲ ਹੀ ਵਿਹਲਾ ਹੋ ਗਿਆ ਸੀ।

ਜਦ ਗਰਭਵਤੀ ਮੁਹਿੰਦਰ ਅਤੇ ਅਯੂਬ ਇਕੱਠੇ ਰਹਿ ਰਹੇ ਸਨ ਤਾਂ ਮੁਹਿੰਦਰ ਦਾ ਪੰਦਰਾਂ ਕੁ ਵਰ੍ਹਿਆਂ ਦਾ ਭਰਾ ਵੀ ਘਰੋਂ ਨੱਸ ਕੇ ਉਹਨਾਂ ਨਾਲ ਰਹਿਣ ਲੱਗ ਪਿਆ। ਹੁਣ ਇਹ ਤਿੰਨੋਂ ਇਕੱਠੇ ਰਹਿ ਕੇ ਆਪਣੇ ਦੋਸਤ ਗੱਭਰੂਆਂ ਅਤੇ ਮੁਟਿਆਰਾਂ ਲਈ ਖਿੱਚ ਦਾ ਕੇਂਦਰ ਬਣ ਗਏ ਸਨ ਤੇ ਦੋਸਤ ਅਕਸਰ ਆਪਣੇ ਆਪ ਵਿਚ ਝੂਰਦੇ ਸਨ ਕਿ ਇਹ ਕਿੰਨੀ ਕਿਸਮਤ ਵਾਲੇ ਹਨ ਜੋ ਐਸ਼ ਲੁੱਟ ਰਹੇ ਹਨ ਤੇ ਉਹ ਵਿਚਾਰੇ ਪਿਛਾਂਹ ਖਿੱਚੂ ਏਸ਼ੀਅਨ ਮਾਪਿਆਂ ਦੇ ਘਰਾਂ ਦੀ ਚਾਰਦੀਵਾਰੀ ਵਿਚ ਆਪਣੇ ਉਡਾਰੂ ਅਰਮਾਨਾਂ ਅਤੇ ਰੀਝਾਂ ਨੂੰ ਦੱਬੀ ਘੁੱਟੀ ਅੰਦਰ ਹੀ ਅੰਦਰ ਕੁੜ

ਰਹੇ ਸਨ। ਇਹਨਾਂ ਤੋਂ ਇਕ ਗਲੀ ਛੱਡ ਕੇ ਰਹਿੰਦੀ ਰਜ਼ੀਆ ਬੇਗਮ ਦੇ ਤਾਂ ਇਹ
ਇਸ਼ਟ ਸਨ। ਉਹਦੇ ਸਬਰ ਦਾ ਤਾਂ ਇਕ ਦਿਨ ਕੜ੍ਹ ਹੀ ਪਾਟ ਗਿਆ ਤੇ ਉਹਨੇ
ਆਪਣੇ ਮਾਂ ਪਿਉ ਦਾ ਘਰ ਛੱਡ, ਗੋਰਿਆਂ ਦੇ ਇਕ ਹੋਸਟਲ ਵਿਚ ਸ਼ਰਨ ਲੈ ਲਈ।
ਹੁਣੇ ਹੁਣੇ ਸੱਲ੍ਹਵੇਂ ਸਾਲ ਦੀ ਚੜ੍ਹਦੀ ਜਵਾਨੀ ਵਿਚ ਪੈਰ ਪਾਉਣ ਤੇ ਉਹ ਆਪਣੇ
ਆਪ ਅਤੇ ਦੁਨੀਆਂ ਤੋਂ ਬੇਖਬਰ ਸੀ ਅਤੇ ਉਹਦੇ ਸਿਰ ਤੇ ਕਾਮ ਦਾ ਭੂਤ ਬੁਰੀ
ਤਰ੍ਹਾਂ ਸੁਆਰ ਸੀ।

ਰਜ਼ੀਆ ਬੇਗਮ ਨੇ ਆਪਣਾ ਘਰ ਐਤਵਾਰ ਲੌਢੇ ਵੇਲੇ ਛੱਡਿਆ ਹੀ
ਸੀ ਤੇ ਰਾਤ ਹੋਸਟਲ ਵਿਚ ਕੱਟ ਸੋਮਵਾਰ ਸੋਸ਼ਲ ਸਰਵਿਸਜ਼ ਨਾਲ ਸੰਪਰਕ ਕੀਤਾ
ਸੀ। ਸੋਸ਼ਲ ਵਰਕਰ ਨਾਲ ਹੋਈ ਗੱਲਬਾਤ ਦੌਰਾਨ ਰਜ਼ੀਆ ਨੇ ਦੱਸਿਆ, ''ਮੇਰੇ
ਮਾਂ ਬਾਪ ਮੇਰੀ ਹਰ ਗੱਲ ਤੇ ਨਿਗਾਹ ਰੱਖਦੇ ਹਨ ਤੇ ਮੇਰੇ ਨਾਲ ਬੜਾ ਸਖਤੀ ਭਰਿਆ
ਵਰਤਾਵ ਕਰਦੇ ਹਨ। ਨਾ ਤਾਂ ਉਹ ਮੈਨੂੰ ਪੈਂਟ ਪਾਉਣ ਦਿੰਦੇ ਹਨ ਅਤੇ ਨਾ ਹੀ
ਅੱਖਾਂ ਤੇ ਮੂੰਹ ਉੱਤੇ ਮੇਕਅਪ ਲਾਉਣ ਦਿੰਦੇ ਹਨ। ਮੈਨੂੰ ਕਿਸੇ ਸਹੇਲੀ ਨਾਲ ਵੀ
ਮਿਲਣ ਨਹੀਂ ਦਿੰਦੇ, ਮੈਂ ਜਦ ਵੀ ਬਾਹਰ ਜਾਣਾ ਹੋਵੇ ਮੇਰੀ ਮਾਂ ਸਦਾ ਮੇਰੇ ਨਾਲ
ਜਾਂਦੀ ਹੈ। ਅਸਲੀ ਜ਼ਿੰਦਗੀ ਤਾਂ ਮੁਹਿੰਦਰ, ਉਹਦੇ ਭਰਾ ਅਤੇ ਅਯੂਬ ਦੀ ਹੈ ਜੋ
ਐਸ਼ ਕਰ ਰਹੇ ਹਨ। ਮੇਰਾ ਤੁਸੀਂ ਕਿਤੇ ਰਹਿਣ ਦਾ ਪ੍ਰਬੰਧ ਕਰ ਦਿਉ ਮੈਂ ਵਾਪਿਸ
ਘਰ ਨਹੀਂ ਜਾਣਾ।''

ਮਾਪਿਆਂ ਨਾਲ ਜਦ ਸੋਸ਼ਲ ਵਰਕਰ ਨੇ ਗੱਲ ਕੀਤੀ ਤਾਂ ਉਹ ਭਰੇ-ਪੀਤੇ
ਆਪਣੇ ਦੁੱਖ ਰੋ ਰਹੇ ਸਨ, "ਰਜ਼ੀਆ ਨੂੰ ਪਤਾ ਨਹੀਂ ਕੀ ਹੋ ਗਿਆ ਹੈ। ਇਹ ਸਾਡੇ
ਕਹਿਣੇ ਤੋਂ ਬਾਹਰ ਹੋ ਗਈ ਆ। ਜਿਸ ਤਰ੍ਹਾਂ ਦਾ ਮੇਕਅਪ ਇਹ ਕਰਦੀ ਆ ਤੇ ਕਪੜੇ
ਪਾਉਂਦੀ ਹੈ, ਸਾਨੂੰ ਤਾਂ ਸ਼ਰਮ ਆਉਂਦੀ ਏ। ਸਾਰਾ ਦਿਨ ਅਤੇ ਰਾਤ ਦੇ ਬਾਰਾਂ
ਵਜੇ ਤਕ ਇਹ ਟੇਪ ਰੀਕਾਰਡ ਲਾ ਕੇ ਅੰਗਰੇਜ਼ੀ ਗਾਣੇ ਸੁਣਦੀ ਰਹਿੰਦੀ ਆ। ਘਰ
ਦਾ ਕੋਈ ਕੰਮ ਜਾਂ ਇਹਦੇ ਨਾਲ ਕੋਈ ਗੱਲ ਕਰੋ ਤਾਂ ਇਹ ਵੱਢੂੰ ਖਾਊਂ ਕਰਦੀ
ਆ। ਅਸੀਂ ਤਾਂ ਸਤੇ ਪਏ ਆਂ, ਸਾਨੂੰ ਕੁੱਝ ਪਤਾ ਨਹੀਂ ਲੱਗਦਾ ਕਿ ਅਸੀਂ ਕੀ
ਕਰੀਏ ਤੇ ਕੀ ਨਾ ਕਰੀਏ।''

ਕੇਸ ਜਦ ਮੈਨੂੰ ਦਿੱਤਾ ਗਿਆ ਤਾਂ ਮੈਂ ਰਜ਼ੀਆ ਨਾਲ ਇਕੱਲਿਆਂ ਗੱਲ ਕਰਨ
ਦੀ ਸੋਚੀ। ਮਾਂ ਪਿਉ ਨੇ ਭਾਰੇ ਮਨ ਨਾਲ ਇਜਾਜ਼ਤ ਤਾਂ ਦੇ ਦਿੱਤੀ ਪਰ ਉਹ ਮਨੋਂ
ਚਾਹੁੰਦੇ ਸਨ ਕਿ ਸਾਰੀ ਗੱਲ ਉਹਨਾਂ ਦੀ ਮੌਜੂਦਗੀ ਵਿਚ ਹੀ ਹੋਵੇ। ਮੈਂ ਉਹਨਾਂ ਨੂੰ
ਸਮਝਾਇਆ ਕਿ ਮੇਰਾ ਰਜ਼ੀਆ ਨਾਲ ਇਕੱਲਿਆਂ ਗੱਲ ਕਰਨਾ ਬੜਾ ਜ਼ਰੂਰੀ ਹੈ
ਨਹੀਂ ਤਾਂ ਸ਼ਾਇਦ ਮੈਂ ਤੁਹਾਡੀ ਜ਼ਿਆਦਾ ਮਦਦ ਨਾ ਕਰ ਸਕਾਂ। ਉਹਨਾਂ ਦੇ
ਅਪਾਹਜ ਬੱਚੇ ਦਾ ਕਾਫੀ ਦੇਰ ਦਾ ਕੇਸ ਮੇਰੇ ਕੋਲ ਸੀ ਤੇ ਮੈਂ ਉਹਨਾਂ ਦੀ ਹਰ



ਤਰ੍ਹਾਂ ਨਾਲ ਵਾਹਵਾ ਮਦਦ ਕੀਤੀ ਸੀ ਤੇ ਮੇਰੇ ਉਪਰ ਉਹਨਾਂ ਨੂੰ ਪੂਰਨ ਵਿਸ਼ਵਾਸ ਸੀ,
ਜਦੋਂ ਕਿ ਪਹਿਲੀ ਏਸ਼ੀਅਨ ਔਰਤ ਸੋਸ਼ਲ ਵਰਕਰ ਨਾਲ ਉਹ ਖਹਿਬੜ ਪਏ ਸਨ ਕਿ
ਉਹ ਰਜ਼ੀਆ ਨੂੰ ਹੱਲਾਸ਼ੇਰੀ ਦੇ ਰਹੀ ਹੈ।

ਗਿੱਟਿਆਂ ਤੋਂ ਉਪਰ ਤੱਕ ਬੂਟ ਪਾਈ ਫੈਸ਼ਨਦਾਰ ਰਜ਼ੀਆ ਇਕ ਅਲੜ੍ਹ
ਮੁਟਿਆਰ ਵਾਂਗ ਹਰ ਗੱਲ 'ਤੇ ਅੱਖ ਮਟਕਾ ਕੇ ਬੜੀ ਧੀਮੀ ਅਤੇ ਕੋਮਲ ਆਵਾਜ਼
ਨਾਲ ਗੱਲ ਕਰ ਰਹੀ ਸੀ। "ਕੁੱਝ ਵੀ ਹੋਵੇ ਮੈਂ ਕਿਸੇ ਮੁੰਡੇ ਨਾਲ ਸੌਣਾ
ਚਾਹੁੰਦੀ ਹਾਂ।"

"ਕੀ ਤੈਨੂੰ 'ਸਫ' ਜਾਂ 'ਐਲਨ' ਬਾਰੇ ਪਤੈ ?"

"ਉਹ ਮੈਨੂੰ ਜੂਏ ਵਾਲੀਆਂ ਮਸ਼ੀਨਾਂ ਦੀ ਦੁਕਾਨ 'ਤੇ ਮਿਲੇ ਸੀ। 'ਸਫ' ਕਹਿੰਦਾ
ਸੀ ਕਿ ਉਹ ਮੈਨੂੰ ਬੇ-ਹੱਦ ਪਿਆਰ ਕਰਦਾ ਹੈ। ਪਰ ਐਲਨ ਕਹਿ ਰਿਹਾ ਸੀ ਕਿ
'ਸਫ' ਕੁੜੀਆਂ ਨੂੰ ਆਪਣੇ ਚੁੰਗਲ ਵਿਚ ਫਸਾ ਕੇ ਵਰਤਣ ਤੋਂ ਬਾਅਦ ਛੱਡ ਦਿੰਦਾ
ਹੈ। ਕੀ ਮੈਂ 'ਐਲਨ' ਤੇ ਯਕੀਨ ਕਰਾਂ ਜਾਂ 'ਸਫ' 'ਤੇ ?"

ਮੈਂ 'ਐਲਨ', 'ਸਫ' ਅਤੇ ਉਹਨਾਂ ਦੇ ਸਾਥੀਆਂ ਦੇ ਨਾਂ ਸੁਣੇ ਹੋਏ ਸਨ ਜੋ
ਕਿਸੇ 'ਗੈਂਗ' ਨਾਲ ਸੰਬੰਧਤ ਸਨ ਅਤੇ ਭੋਲੀਆਂ ਭਾਲੀਆਂ ਕੁੜੀਆਂ ਨੂੰ, 'ਆਈ ਲਵ
ਯੂ ਵੈਰੀ ਮੱਚ। ਯੂ ਆਰ ਮਾਈ ਲਾਈਫ' (ਮੈਂ ਤੈਨੂੰ ਬੇਹੱਦ ਪਿਆਰ ਕਰਦਾਂ।
ਤੂੰ ਤਾਂ ਮੇਰੀ ਜਾਨ ਏਂ) ਕਹਿ ਕੇ ਫਸਾ ਲੈਂਦੇ ਸਨ ਤੇ ਬਦਸਲੂਕੀ ਕਰਨ ਬਾਅਦ ਜਾਂ
ਤਾਂ ਛੱਡ ਦਿੰਦੇ ਸਨ ਤੇ ਜਾਂ ਕਿਸੇ ਹੋਰ ਸ਼ਹਿਰ ਦੂਜੇ 'ਗੈਂਗ' ਦੇ ਸਪੁਰਦ ਕਰ ਦਿੰਦੇ
ਸਨ ਅਤੇ ਉਹ ਉਹਨਾਂ ਨੂੰ ਅਗਾਂਹ ਭੇਜ ਦਿੰਦੇ ਸਨ। ਇਹਨਾਂ ਬੱਟ ਵਰਗੀਆਂ ਅਤੇ
ਜ਼ਿੰਦਗੀ ਦੇ ਔਖੇ ਤਜਰਬਿਆਂ ਤੋਂ ਅਣਜਾਣ ਲੜਕੀਆਂ ਨੂੰ ਉਹ ਛੋਟੀ ਉਮਰ 'ਚ
ਹੀ ਵੇਸਵਾ ਬਣਾ ਦਿੰਦੇ। ਇਹਨਾਂ ਦਾ ਭਵਿੱਖ ਮੈਂ ਠੀਕ ਠੀਕ ਕਿਆਸ ਰਿਹਾ ਸੀ
ਕਿ ਇਕ ਦਿਨ ਆਵੇਗਾ ਜਦ ਇਹ ਜਾਂ ਤਾਂ ਸਦਾ ਲਈ ਪੱਕੇ ਤੌਰ 'ਤੇ ਵੇਸਵਾ
ਬਣ ਜਾਣਗੀਆਂ ਜਾਂ ਮਨ ਦੀ ਘੋਰ ਉਦਾਸੀ ਦੀ ਹਾਲਤ ਵਿਚ ਫਾਹਾ ਲੈ ਕੇ ਸੰਸਾਰ
ਤੋਂ ਕੂਚ ਕਰ ਜਾਣਗੀਆਂ। ਇਹ ਅਲੂੰਈਆਂ ਜਿਹੀਆਂ ਬੱਚੀਆਂ ਇਸ ਗੱਲ ਤੋਂ
ਅਣਭਿੱਜ ਸਨ ਕਿ ਉਹ ਇਸ ਕਥਿਤ ਚਮਕ ਦਮਕ ਵਾਲੇ ਸਮਾਜ ਵਿਚ ਰਹਿ
ਰਹੀਆਂ ਸਨ ਜਿਹਦੇ ਲੂੰਅ ਲੂੰਅ ਵਿਚ ਨਸਲਵਾਦ ਦਾ ਜ਼ਹਿਰ ਰਚਿਆ ਹੋਇਆ
ਹੈ ਤੇ ਉਹ ਕਿਸੇ ਵੀ ਹਾਲਤ ਵਿਚ ਇਹਨਾਂ ਕਾਲੇ ਰੰਗ ਦੀਆਂ ਕਾਕੀਆਂ ਨੂੰ ਸਵੀਕਾਰ
ਨਹੀਂ ਕਰੇਗਾ। ਚਾਹੇ ਇਹ ਮੁਟਿਆਰਾਂ ਅਤੇ ਗੱਭਰੂ ਅੰਗਰੇਜ਼ੀ ਕਪੜੇ ਪਾ ਲੈਣ,
ਅੰਗਰੇਜ਼ੀ ਫੈਸ਼ਨ ਕਰ ਲੈਣ, ਆਪਣੀ ਏਸ਼ੀਅਨ ਹੋਂਦ, ਜ਼ੁਬਾਨ, ਭੋਜਨ ਅਤੇ ਸਭਿਅਤਾ
ਨੂੰ ਤਲਾਂਜਲੀ ਦੇ ਦੇਣ। ਚਾਹੇ ਗੋਰੇ ਤੇ ਗੋਰੀਆਂ ਵਾਂਗ ਆਪਣੇ ਨਾਂ ਰੱਖ ਲੈਣ।
ਇਹਨਾਂ ਦਾ ਹਾਲ ਉਸ ਹਾਲਾਤ ਵਿਚ ਧੋਬੀ ਦੇ ਕੁੱਤੇ ਵਾਲਾ 'ਨਾ ਘਰ ਦਾ, ਨਾ

ਰਹੇ ਸਨ। ਇਹਨਾਂ ਤੋਂ ਇਕ ਗਲੀ ਛੱਡ ਕੇ ਰਹਿੰਦੀ ਰਜ਼ੀਆ ਬੇਗਮ ਦੇ ਤਾਂ ਇਹ ਇਸ਼ਟ ਸਨ। ਉਹਦੇ ਸਬਰ ਦਾ ਤਾਂ ਇਕ ਦਿਨ ਕੜ੍ਹ ਹੀ ਪਾਟ ਗਿਆ ਤੇ ਉਹਨੇ ਆਪਣੇ ਮਾਂ ਪਿਉ ਦਾ ਘਰ ਛੱਡ, ਗੋਰਿਆਂ ਦੇ ਇਕ ਹੋਸਟਲ ਵਿਚ ਸ਼ਰਨ ਲੈ ਲਈ। ਹੁਣੇ ਹੁਣੇ ਸੋਲ੍ਹਵੇਂ ਸਾਲ ਦੀ ਚੜ੍ਹਦੀ ਜਵਾਨੀ ਵਿਚ ਪੈਰ ਪਾਉਣ ਤੇ ਉਹ ਆਪਣੇ ਆਪ ਅਤੇ ਦੁਨੀਆਂ ਤੋਂ ਬੇਖਬਰ ਸੀ ਅਤੇ ਉਹਦੇ ਸਿਰ ਤੇ ਕਾਮ ਦਾ ਭੂਤ ਬੁਰੀ ਤਰ੍ਹਾਂ ਸੁਆਰ ਸੀ।

ਰਜ਼ੀਆ ਬੇਗਮ ਨੇ ਆਪਣਾ ਘਰ ਐਤਵਾਰ ਲੌਢੇ ਵੇਲੇ ਛੱਡਿਆ ਹੀ ਸੀ ਤੇ ਰਾਤ ਹੋਸਟਲ ਵਿਚ ਕੱਟ ਸੋਮਵਾਰ ਸੋਸ਼ਲ ਸਰਵਿਸਜ਼ ਨਾਲ ਸੰਪਰਕ ਕੀਤਾ ਸੀ। ਸੋਸ਼ਲ ਵਰਕਰ ਨਾਲ ਹੋਈ ਗੱਲਬਾਤ ਦੌਰਾਨ ਰਜ਼ੀਆ ਨੇ ਦੱਸਿਆ, "ਮੇਰੇ ਮਾਂ ਬਾਪ ਮੇਰੀ ਹਰ ਗੱਲ ਤੇ ਨਿਗਾਹ ਰੱਖਦੇ ਹਨ ਤੇ ਮੇਰੇ ਨਾਲ ਬੜਾ ਸਖਤੀ ਭਰਿਆ ਵਰਤਾਵ ਕਰਦੇ ਹਨ। ਨਾ ਤਾਂ ਉਹ ਮੈਨੂੰ ਪੈਂਟ ਪਾਉਣ ਦਿੰਦੇ ਹਨ ਅਤੇ ਨਾ ਹੀ ਅੱਖਾਂ ਤੇ ਮੂੰਹ ਉੱਤੇ ਮੇਕਅਪ ਲਾਉਣ ਦਿੰਦੇ ਹਨ। ਮੈਨੂੰ ਕਿਸੇ ਸਹੇਲੀ ਨਾਲ ਵੀ ਮਿਲਣ ਨਹੀਂ ਦਿੰਦੇ, ਮੈਂ ਜਦ ਵੀ ਬਾਹਰ ਜਾਣਾ ਹੋਵੇ ਮੇਰੀ ਮਾਂ ਸਦਾ ਮੇਰੇ ਨਾਲ ਜਾਂਦੀ ਹੈ। ਅਸਲੀ ਜ਼ਿੰਦਗੀ ਤਾਂ ਮੁਹਿੰਦਰ, ਉਹਦੇ ਭਰਾ ਅਤੇ ਅਜੂਬ ਦੀ ਹੈ ਜੋ ਐਸ਼ ਕਰ ਰਹੇ ਹਨ। ਮੇਰਾ ਤੁਸੀਂ ਕਿਤੇ ਰਹਿਣ ਦਾ ਪ੍ਰਬੰਧ ਕਰ ਦਿਉ ਮੈਂ ਵਾਪਿਸ ਘਰ ਨਹੀਂ ਜਾਣਾ।"

ਮਾਪਿਆਂ ਨਾਲ ਜਦ ਸੋਸ਼ਲ ਵਰਕਰ ਨੇ ਗੱਲ ਕੀਤੀ ਤਾਂ ਉਹ ਭਰੇ-ਪੀਤੇ ਆਪਣੇ ਦੁੱਖ ਰੋ ਰਹੇ ਸਨ, "ਰਜ਼ੀਆ ਨੂੰ ਪਤਾ ਨਹੀਂ ਕੀ ਹੋ ਗਿਆ ਹੈ। ਇਹ ਸਾਡੇ ਕਹਿਣੇ ਤੋਂ ਬਾਹਰ ਹੋ ਗਈ ਆ। ਜਿਸ ਤਰ੍ਹਾਂ ਦਾ ਮੇਕਅਪ ਇਹ ਕਰਦੀ ਆ ਤੇ ਕਪੜੇ ਪਾਉਂਦੀ ਹੈ, ਸਾਨੂੰ ਤਾਂ ਸ਼ਰਮ ਆਉਂਦੀ ਏ। ਸਾਰਾ ਦਿਨ ਅਤੇ ਰਾਤ ਦੇ ਬਾਰਾਂ ਵਜੇ ਤਕ ਇਹ ਟੇਪ ਰੀਕਾਰਡ ਲਾ ਕੇ ਅੰਗਰੇਜ਼ੀ ਗਾਣੇ ਸੁਣਦੀ ਰਹਿੰਦੀ ਆ। ਘਰ ਦਾ ਕੋਈ ਕੰਮ ਜਾਂ ਇਹਦੇ ਨਾਲ ਕੋਈ ਗੱਲ ਕਰੋ ਤਾਂ ਇਹ ਵੱਢੂ ਖਾਊਂ ਕਰਦੀ ਆ। ਅਸੀਂ ਤਾਂ ਸੜੇ ਪਏ ਆਂ, ਸਾਨੂੰ ਕੁੱਝ ਪਤਾ ਨਹੀਂ ਲੱਗਦਾ ਕਿ ਅਸੀਂ ਕੀ ਕਰੀਏ ਤੇ ਕੀ ਨਾ ਕਰੀਏ।"

ਕੇਸ ਜਦ ਮੈਨੂੰ ਦਿੱਤਾ ਗਿਆ ਤਾਂ ਮੈਂ ਰਜ਼ੀਆ ਨਾਲ ਇਕੱਲਿਆਂ ਗੱਲ ਕਰਨ ਦੀ ਸੋਚੀ। ਮਾਂ ਪਿਉ ਨੇ ਭਾਰੇ ਮਨ ਨਾਲ ਇਜਾਜ਼ਤ ਤਾਂ ਦੇ ਦਿੱਤੀ ਪਰ ਉਹ ਮਨੋਂ ਚਾਹੁੰਦੇ ਸਨ ਕਿ ਸਾਰੀ ਗੱਲ ਉਹਨਾਂ ਦੀ ਮੌਜੂਦਗੀ ਵਿਚ ਹੀ ਹੋਵੇ। ਮੈਂ ਉਹਨਾਂ ਨੂੰ ਸਮਝਾਇਆ ਕਿ ਮੇਰਾ ਰਜ਼ੀਆ ਨਾਲ ਇਕੱਲਿਆਂ ਗੱਲ ਕਰਨਾ ਬੜਾ ਜ਼ਰੂਰੀ ਹੈ ਨਹੀਂ ਤਾਂ ਸ਼ਾਇਦ ਮੈਂ ਤੁਹਾਡੀ ਜ਼ਿਆਦਾ ਮਦਦ ਨਾ ਕਰ ਸਕਾਂ। ਉਹਨਾਂ ਦੇ ਅਪਾਹਜ ਬੱਚੇ ਦਾ ਕਾਫੀ ਦੇਰ ਦਾ ਕੇਸ ਮੇਰੇ ਕੋਲ ਸੀ ਤੇ ਮੈਂ ਉਹਨਾਂ ਦੀ ਹਰ



ਤਰ੍ਹਾਂ ਨਾਲ ਵਾਹਵਾ ਮਦਦ ਕੀਤੀ ਸੀ ਤੇ ਮੇਰੇ ਉਪਰ ਉਹਨਾਂ ਨੂੰ ਪੂਰਨ ਵਿਸ਼ਵਾਸ ਸੀ, ਜਦੋਂ ਕਿ ਪਹਿਲੀ ਏਸ਼ੀਅਨ ਔਰਤ ਸੋਸ਼ਲ ਵਰਕਰ ਨਾਲ ਉਹ ਖਹਿਬੜ ਪਏ ਸਨ ਕਿ ਉਹ ਰਜ਼ੀਆ ਨੂੰ ਹੱਲਾਸ਼ੇਰੀ ਦੇ ਰਹੀ ਹੈ।

ਗਿੱਟਿਆਂ ਤੋਂ ਉਪਰ ਤੱਕ ਬੂਟ ਪਾਈ ਫੈਸ਼ਨਦਾਰ ਰਜ਼ੀਆ ਇਕ ਅਲੜ੍ਹ ਮੁਟਿਆਰ ਵਾਂਗ ਹਰ ਗੱਲ 'ਤੇ ਅੱਖ ਮਟਕਾ ਕੇ ਬੜੀ ਧੀਮੀ ਅਤੇ ਕੋਮਲ ਆਵਾਜ਼ ਨਾਲ ਗੱਲ ਕਰ ਰਹੀ ਸੀ। "ਕੁੱਝ ਵੀ ਹੋਵੇ ਮੈਂ ਕਿਸੇ ਮੁੰਡੇ ਨਾਲ ਸੌਣਾ ਚਾਹੁੰਦੀ ਹਾਂ।"

"ਕੀ ਤੈਨੂੰ 'ਸਫ' ਜਾਂ 'ਐਲਨ' ਬਾਰੇ ਪਤੈ ?"

"ਉਹ ਮੈਨੂੰ ਜੂਏ ਵਾਲੀਆਂ ਮਸ਼ੀਨਾਂ ਦੀ ਦੁਕਾਨ 'ਤੇ ਮਿਲੇ ਸੀ। 'ਸਫ' ਕਹਿੰਦਾ ਸੀ ਕਿ ਉਹ ਮੈਨੂੰ ਬੇ-ਹੱਦ ਪਿਆਰ ਕਰਦਾ ਹੈ। ਪਰ ਐਲਨ ਕਹਿ ਰਿਹਾ ਸੀ ਕਿ 'ਸਫ' ਕੁੜੀਆਂ ਨੂੰ ਆਪਣੇ ਚੁੰਗਲ ਵਿਚ ਫਸਾ ਕੇ ਵਰਤਣ ਤੋਂ ਬਾਅਦ ਛੱਡ ਦਿੰਦਾ ਹੈ। ਕੀ ਮੈਂ 'ਐਲਨ' ਤੇ ਯਕੀਨ ਕਰਾਂ ਜਾਂ 'ਸਫ' 'ਤੇ ?"

ਮੈਂ 'ਐਲਨ', 'ਸਫ' ਅਤੇ ਉਹਨਾਂ ਦੇ ਸਾਥੀਆਂ ਦੇ ਨਾਂ ਸੁਣੇ ਹੋਏ ਸਨ ਜੋ ਕਿਸੇ 'ਗੈਂਗ' ਨਾਲ ਸੰਬੰਧਤ ਸਨ ਅਤੇ ਭੋਲੀਆਂ ਭਾਲੀਆਂ ਕੁੜੀਆਂ ਨੂੰ, 'ਆਈ ਲਵ ਯੂ ਵੈਰੀ ਮੱਚ। ਯੂ ਆਰ ਮਾਈ ਲਾਈਫ' (ਮੈਂ ਤੈਨੂੰ ਬੇਹੱਦ ਪਿਆਰ ਕਰਦਾਂ। ਤੂੰ ਤਾਂ ਮੇਰੀ ਜਾਨ ਏਂ) ਕਹਿ ਕੇ ਫਸਾ ਲੈਂਦੇ ਸਨ ਤੇ ਬਦਸਲੂਕੀ ਕਰਨ ਬਾਅਦ ਜਾਂ ਤਾਂ ਛੱਡ ਦਿੰਦੇ ਸਨ ਤੇ ਜਾਂ ਕਿਸੇ ਹੋਰ ਸ਼ਹਿਰ ਦੂਜੇ 'ਗੈਂਗ' ਦੇ ਸਪੁਰਦ ਕਰ ਦਿੰਦੇ ਸਨ ਅਤੇ ਉਹ ਉਹਨਾਂ ਨੂੰ ਅਗਾਂਹ ਭੇਜ ਦਿੰਦੇ ਸਨ। ਇਹਨਾਂ ਬੋਟ ਵਰਗੀਆਂ ਅਤੇ ਜ਼ਿੰਦਗੀ ਦੇ ਔਖੜ ਤਜਰਬਿਆਂ ਤੋਂ ਅਣਜਾਣ ਲੜਕੀਆਂ ਨੂੰ ਉਹ ਛੋਟੀ ਉਮਰ 'ਚ ਹੀ ਵੇਸਵਾ ਬਣਾ ਦਿੰਦੇ। ਇਹਨਾਂ ਦਾ ਭਵਿੱਖ ਮੈਂ ਠੀਕ ਠੀਕ ਕਿਆਸ ਰਿਹਾ ਸੀ ਕਿ ਇਕ ਦਿਨ ਆਵੇਗਾ ਜਦ ਇਹ ਜਾਂ ਤਾਂ ਸਦਾ ਲਈ ਪੱਕੇ ਤੌਰ 'ਤੇ ਵੇਸਵਾ ਬਣ ਜਾਣਗੀਆਂ ਜਾਂ ਮਨ ਦੀ ਘੋਰ ਉਦਾਸੀ ਦੀ ਹਾਲਤ ਵਿਚ ਫਾਹਾ ਲੈ ਕੇ ਸੰਸਾਰ ਤੋਂ ਕੂਚ ਕਰ ਜਾਣਗੀਆਂ। ਇਹ ਅਲੂਣੀਆਂ ਜਿਹੀਆਂ ਬੱਚੀਆਂ ਇਸ ਗੱਲ ਤੋਂ ਅਣਭਿੱਜ ਸਨ ਕਿ ਉਹ ਇਸ ਕਥਿਤ ਚਮਕ ਦਮਕ ਵਾਲੇ ਸਮਾਜ ਵਿਚ ਰਹਿ ਰਹੀਆਂ ਸਨ ਜਿਹਦੇ ਲੂੰਅ ਲੂੰਅ ਵਿਚ ਨਸਲਵਾਦ ਦਾ ਜ਼ਹਿਰ ਰਚਿਆ ਹੋਇਆ ਹੈ ਤੇ ਉਹ ਕਿਸੇ ਵੀ ਹਾਲਤ ਵਿਚ ਇਹਨਾਂ ਕਾਲੇ ਰੰਗ ਦੀਆਂ ਕਾਕੀਆਂ ਨੂੰ ਸਵੀਕਾਰ ਨਹੀਂ ਕਰੇਗਾ। ਚਾਹੇ ਇਹ ਮੁਟਿਆਰਾਂ ਅਤੇ ਗੱਭਰੂ ਅੰਗਰੇਜ਼ੀ ਕਪੜੇ ਪਾ ਲੈਣ, ਅੰਗਰੇਜ਼ੀ ਫੈਸ਼ਨ ਕਰ ਲੈਣ, ਆਪਣੀ ਏਸ਼ੀਅਨ ਹੋਂਦ, ਜ਼ਬਾਨ, ਭੋਜਨ ਅਤੇ ਸਭਿਅਤਾ ਨੂੰ ਤਲਾਂਜਲੀ ਦੇ ਦੇਣ। ਚਾਹੇ ਗੋਰੇ ਤੇ ਗੋਰੀਆਂ ਵਾਂਗ ਆਪਣੇ ਨਾਂ ਰੱਖ ਲੈਣ। ਇਹਨਾਂ ਦਾ ਹਾਲ ਉਸ ਹਾਲਾਤ ਵਿਚ ਧੋਬੀ ਦੇ ਕੁੱਤੇ ਵਾਲਾ 'ਨਾ ਘਰ ਦਾ, ਨਾ

ਘਾਣ ਦਾ' ਵਾਲਾ ਹੋਵੇਗਾ। ਏਸ਼ੀਅਨ ਲੜਕੀ ਨੇ ਅਗਰ ਇਕ ਵਾਰ ਘਰੋਂ ਬਾਹਰ ਪੈਰ ਪੁੱਟ ਕੇ ਇਸ ਕਥਿਤ ਐਸ਼ ਦੀ ਜ਼ਿੰਦਗੀ ਨੂੰ ਬਸਰ ਕਰਨਾ ਸ਼ੁਰੂ ਕਰ ਦਿੱਤਾ ਤਾਂ ਉਹ ਸਭ ਪਾਸਿਆਂ ਤੋਂ ਠੁਕਰਾਈ ਜਾਂਦੀ ਹੈ। ਬਰਤਾਨਵੀ ਸਮਾਜ ਨਸਲਵਾਦ ਕਰ ਕੇ ਉਹਨੂੰ ਮੂੰਹ ਨਹੀਂ ਲਾਵੇਗਾ ਅਤੇ ਏਸ਼ੀਅਨ ਇਸ ਕਰ ਕੇ ਕਿ ਉਹਨਾਂ ਦੀਆਂ ਕਦਰਾਂ-ਕੀਮਤਾਂ ਅਨੁਸਾਰ ਉਹਨੇ ਇਹ ਕੰਮ ਕਰ ਕੇ ਉਹਨਾਂ ਦੀ ਇੱਜ਼ਤ ਮਿੱਟੀ ਵਿਚ ਰੋਲ ਕੇ ਘੋਰ ਅਤੇ ਨਾ ਮੁਆਫ਼ ਕੀਤਾ ਜਾਣ ਵਾਲਾ ਅਪਰਾਧ ਕੀਤਾ ਹੈ। ਕਲ੍ਹ ਨੂੰ ਇਹ ਹੀ 'ਸਫ' ਅਤੇ 'ਐਲਨ' ਆਦਮੀ ਪ੍ਰਧਾਨ ਸਮਾਜ ਵਿਚ ਫੈਸਲੇ ਦੇਣਗੇ ਕਿ ਇਹਨਾਂ ਲੜਕੀਆਂ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ। ਉਹਨਾਂ ਦੀਆਂ ਆਪਣੀਆਂ ਕਰਤੂਤਾਂ ਵੱਲ ਉਂਗਲੀ ਕਰਨ ਵਾਲਾ ਉਸ ਵੇਲੇ ਕੋਈ ਨਹੀਂ ਹੋਵੇਗਾ।

ਮੇਰੇ ਦਿਮਾਗ਼ ਵਿਚ ਜਦ ਇਹ ਰੀਲ ਘੁੰਮ ਰਹੀ ਸੀ ਤਾਂ ਮੈਨੂੰ ਰਜ਼ੀਆ 'ਤੇ ਤਰਸ ਆ ਰਿਹਾ ਸੀ। ਆਪਣੇ ਜਜ਼ਬਾਤਾਂ ਨੂੰ ਵੱਸ 'ਚ ਰੱਖਦਿਆਂ ਮੈਂ ਬੜੇ ਠਰੰਮੇਂ ਨਾਲ ਰਜ਼ੀਆ ਨੂੰ ਕਿਹਾ, "ਮੈਂ 'ਸਫ', 'ਐਲਨ' ਅਤੇ ਉਹਨਾਂ ਦੇ ਸਾਥੀਆਂ ਦਾ ਵਾਕਿਫ਼ ਹਾਂ ਤੇ ਮੈਂ ਇਹਨਾਂ 'ਚੋਂ ਕਿਸੇ 'ਤੇ ਵੀ ਯਕੀਨ ਨਹੀਂ ਕਰਦਾ।"

ਮੇਰੇ ਪਹਿਲੇ ਵਾਕ 'ਤੇ ਰਜ਼ੀਆ ਦੀਆਂ ਅੱਖਾਂ ਦੀ ਜਿਹੜੀ ਚੌੜਾਈ ਵਧੀ ਸੀ ਉਹ ਦੂਜੇ ਵਾਕ ਨੇ ਘਟਾ ਦਿੱਤੀ। ਰਜ਼ੀਆ ਨੂੰ ਮੈਂ ਕਾਗਜ਼ ਪਿਨਸਲ ਲੈ ਕੇ ਉਹਦਾ ਭਵਿੱਖ ਉਲੀਕ ਕੇ ਦਿਖਾਇਆ ਤਾਂ ਉਹਦੀ ਸਾਰੀ ਉਤਸੁਕਤਾ ਮੁਰਝਾ ਗਈ। ਮੇਰੇ ਸਮਝਾਉਣ 'ਤੇ ਉਹਨੇ ਘਰ ਰਹਿਣਾ ਮੰਨ ਲਿਆ ਤੇ ਮੈਂ ਉਹਨੂੰ ਘਰ ਛੱਡ ਆਇਆ। ਮਾਂ ਪਿਉ ਨਾਲ ਇਕੱਲਿਆਂ ਗੱਲ ਕੀਤੀ ਕਿ ਉਹ ਰਜ਼ੀਆ 'ਤੇ ਜ਼ਿਆਦਾ ਦਬਾਅ ਨਾ ਪਾਉਣ ਕਿਉਂਕਿ ਹਾਲਾਤ ਮਸੀਂ ਕਾਬੂ 'ਚ ਆਏ ਹਨ ਤੇ ਮੈਨੂੰ ਅਜੇ ਇਸ ਕੇਸ 'ਤੇ ਹੋਰ ਜ਼ਿਆਦਾ ਕੰਮ ਕਰਨ ਦੀ ਜ਼ਰੂਰਤ ਹੈ।

ਸਾਊ ਮਾਪੇ ਭਾਵੇਂ ਮੇਰੀ ਹਰ ਗੱਲ ਨਾਲ, ਮੇਰੇ ਸਾਹਮਣੇ ਸਹਿਮਤੀ ਪ੍ਰਗਟਾ ਰਹੇ ਸਨ ਪਰ ਮੇਰੇ ਜਾਣ ਬਾਅਦ ਉਹਨਾਂ ਦਾ ਵਰਤਾਵ ਪਹਿਲਾਂ ਵਾਂਗ ਹੀ ਰਿਹਾ ਸੀ। ਇਹ ਗੱਲ ਰਜ਼ੀਆ ਨੇ ਮੈਨੂੰ ਪੰਜਾਂ ਦਿਨਾਂ ਬਾਅਦ ਮਿਲਣ 'ਤੇ ਦਸੀ ਸੀ। ਹੁਣ ਉਹ ਕਹਿ ਰਹੀ ਸੀ ਕਿ ਉਹ ਭਾਵੇਂ ਬਦਲਣ ਦੀ ਕੋਸ਼ਿਸ਼ ਕਰ ਰਹੀ ਹੈ, ਪਰ ਮਾਂ ਪਿਉ ਆਪਣੀ ਜ਼ਿੱਦ 'ਤੇ ਅੜੇ ਹੋਏ ਹਨ ਤੇ ਮੈਨੂੰ ਘਰੋਂ ਬਾਹਰ ਪੈਰ ਨਹੀਂ ਕੱਢਣ ਦਿੰਦੇ। ਮੈਂ ਇਸ ਸਾਰੇ ਹਾਲਾਤ ਤੋਂ ਅੱਕ ਗਈ ਹਾਂ। ਮੇਰੇ ਕੋਲੋਂ ਹੋਰ ਨਹੀਂ ਰਿਹਾ ਜਾਂਦਾ। ਮੇਰੇ ਦਿਮਾਗ 'ਚੋਂ ਸਫ' ਅਤੇ 'ਐਲਨ' ਨਹੀਂ ਨਿਕਲ ਰਹੇ। ਮੈਂ ਉਹਨਾਂ ਨੂੰ ਪਰਸੋਂ ਫਿਰ ਜੂਏ ਵਾਲੀਆਂ ਮਸ਼ੀਨਾਂ ਦੀ ਦੁਕਾਨ ਵਿਚ ਮਿਲੀ ਸਾਂ ਤੇ ਉਹ ਮੈਨੂੰ ਤੇਰੇ ਬਾਰੇ ਵੀ ਪੁੱਛ ਰਹੇ ਸਨ ਕਿ ਸੋਸ਼ਲ ਵਰਕਰ ਕਿਥੇ ਰਹਿੰਦਾ ਹੈ। ਮੈਨੂੰ ਡਰ ਹੈ ਕਿ ਉਹ ਤੇਰੀ ਕਾਰ ਨਾ ਭੰਨ ਦੇਣ ਜਾਂ ਤੇਰੇ ਨਾਲ ਲੜ ਕੇ ਤੈਨੂੰ



ਨੁਕਸਾਨ ਨਾ ਪਹੁੰਚਾਣ।"

ਮੈਂ ਰਜ਼ੀਆ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣ ਰਿਹਾ ਸੀ ਤੇ ਹੁਣ ਮੈਨੂੰ ਆਪਣੀ ਜ਼ਾਤੀ ਹਿਫ਼ਾਜ਼ਤ ਦਾ ਵੀ ਫ਼ਿਕਰ ਹੋਣ ਲੱਗ ਪਿਆ ਸੀ ਕਿ ਇਹਨਾਂ ਬਦਮਾਸ਼ਾਂ ਦਾ ਕੀ ਵਿਸਾਹ ਹੈ ਕਿਤੇ ਮੈਨੂੰ ਕੁਟਾਪਾ ਹੀ ਨਾ ਚਾੜ੍ਹਣ। ਇਹ ਗੱਲ ਮੈਂ ਰਜ਼ੀਆ ਨੂੰ ਜ਼ਾਹਿਰ ਨਾ ਹੋਣ ਦਿੱਤੀ ਤੇ ਵਾਇਦਾ ਕੀਤਾ ਕਿ ਉਹ ਅਜੇ ਘਰ ਹੀ ਰਹੇ ਤੇ ਮੇਰੇ ਬਾਰੇ ਫ਼ਿਕਰ ਨਾ ਕਰੇ। ਮੈਂ ਅੱਜ ਹੀ ਉਹਦੇ ਮਾਪਿਆਂ ਨਾਲ ਗੱਲ ਕਰਾਂਗਾ।

ਦੁਪਿਹਰੋਂ ਬਾਅਦ ਮੈਂ ਰਜ਼ੀਆ ਦੇ ਮਾਪਿਆਂ ਨਾਲ ਗੱਲ ਕੀਤੀ ਅਗਰ ਉਹਨਾਂ ਆਪਣੇ ਵਰਤਾਵ ਵਿਚ ਕੁੱਝ ਨਰਮੀ ਨਾ ਕੀਤੀ ਤਾਂ ਰਜ਼ੀਆ ਘਰੋਂ ਦੌੜ ਜਾਣਾ ਹੈ। ਮੈਂ ਉਹਨਾਂ ਨੂੰ ਸਲਾਹ ਦਿੱਤੀ ਕਿ ਰਜ਼ੀਆ ਦੀ ਮਾਂ ਉਹਦੇ ਨਾਲ ਏਸ਼ੀਅਨ ਔਰਤਾਂ ਅਤੇ ਕੁੜੀਆਂ ਦੇ ਬਣੇ ਗਰੁੱਪ ਵਿਚ ਜਾ ਸਕਦੀਆਂ ਹਨ ਜਦੋਂ ਕਿ ਇਹ ਗਰੁੱਪ ਹੈ ਵੀ ਘਰ ਦੇ ਨਜ਼ਦੀਕ ਹੀ। ਇਹਦੇ ਨਾਲ ਇਕ ਤਾਂ ਰਜ਼ੀਆ ਦਾ ਮਨ ਕਿਸੇ ਹੋਰ ਪਾਸੇ ਲੱਗੇਗਾ ਦੂਜਾ ਚੰਗੀ ਸੰਗਤ ਨਾਲ ਉਹਦੇ ਵਰਤਾਵ ਵਿਚ ਵੀ ਫ਼ਰਕ ਪਵੇਗਾ। ਮਾਪਿਆਂ ਮੇਰੀ ਸਲਾਹ 'ਤੇ ਭਾਵੇਂ 'ਗੂਠਾ ਲਾ ਦਿੱਤਾ ਸੀ ਪਰ ਉਹ ਇਕ ਦਿਨ ਵੀ ਰਜ਼ੀਆ ਨੂੰ ਗਰੁੱਪ ਵਿਚ ਨਹੀਂ ਸੀ ਲੈ ਕੇ ਗਏ। ਉਹ ਕਹਿ ਰਹੇ ਸਨ ਕਿ ਰਜ਼ੀਆ 'ਤੇ ਯਕੀਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਇਕੱਲਿਆਂ ਹੀ ਗਰੁੱਪ 'ਚ ਜਾਣਾ ਚਾਹੁੰਦੀ ਏ ਤੇ ਨਾਲੇ ਕੀ ਪਤਾ ਗਰੁੱਪ ਦਾ ਬਹਾਨਾ ਲਾ ਕੇ ਉਹ ਕਿਥੇ ਚਲੀ ਜਾਵੇ। ਮਾਪਿਆਂ ਦੀ ਇਹ ਗੱਲ ਕੁੱਝ ਹੱਦ ਤਕ ਹੈ ਵੀ ਸੱਚੀ ਸੀ।

ਇਸ ਤੋਂ ਕੁੱਝ ਦਿਨ ਬਾਅਦ ਰਜ਼ੀਆ ਦਾ ਫ਼ੂਨ ਆਇਆ ਕਿ ਉਹ ਮੈਨੂੰ ਹੁਣੇ ਮਿਲਣਾ ਚਾਹੁੰਦੀ ਏ। ਮੈਂ ਉਹਨੂੰ ਫ਼ੌਰਨ ਦਫਤਰ ਆਉਣ ਲਈ ਕਿਹਾ। ਪਰ ਉਹ ਮੈਨੂੰ ਦਫਤਰ ਮਿਲਣ ਨਾ ਆਈ। ਸ਼ਾਮ ਦੇ ਸਾਢੇ ਚਾਰ ਵਜੇ ਰਜ਼ੀਆ ਦੀ ਮਾਂ ਦਾ ਫ਼ੂਨ ਆਇਆ ਕਿ ਰਜ਼ੀਆ ਅਜੇ ਤੱਕ ਘਰ ਵਾਪਿਸ ਨਹੀਂ ਆਈ। ਮੈਂ ਆਪਣੀ ਮਜਬੂਰੀ ਦੱਸੀ ਤੇ ਕਿਹਾ ਕਿ ਮੈਂ ਸਾਰੇ ਹੋਸਟਲਾਂ ਵਿਚ ਫ਼ੂਨ ਕਰ ਕੇ ਉਹਦਾ ਪਤਾ ਕਰ ਕੇ ਉਹਨਾਂ ਨੂੰ ਦੁਬਾਰਾ ਫ਼ੋਨ ਕਰਦਾ ਹਾਂ। ਮੈਨੂੰ ਹੁਣ ਬੜਾ ਗੁੱਸਾ ਸੀ ਕਿ ਰਜ਼ੀਆ ਨੇ ਮੇਰਾ ਵਿਸ਼ਵਾਸ ਭੰਗ ਕਰ ਦਿੱਤਾ ਹੈ ਤੇ ਮੈਨੂੰ ਮਾਂ ਪਿਉ 'ਤੇ ਤਰਸ ਆਉਣ ਲੱਗਾ। ਚਾਰੇ ਪਾਸੇ ਫ਼ੂਨ ਘੁਮਾਉਣ ਬਾਅਦ ਮੈਂ ਰਜ਼ੀਆ ਦੀ ਸੂਹ ਨਾ ਕੱਢ ਸਕਿਆ ਤੇ ਜਾ ਮਾਂ ਪਿਉ ਨੂੰ ਮਿਲਿਆ। ਉਹਨਾਂ ਦਸਿਆ ਕਿ ਪਿਛਲੇ ਕੁੱਝ ਦਿਨਾਂ ਤੋਂ ਉਹ ਚੋਰੀ ਛਿਪੀ ਮੁਹਿੰਦਰ ਨੂੰ ਮਿਲਦੀ ਰਹੀ ਏ। ਕਈ ਵਾਰ ਮੁਹਿੰਦਰ ਇਹਨੂੰ ਮਿਲਣ ਘਰ ਵੀ ਆਈ ਸੀ ਪਰ ਅਸੀਂ ਘਰ ਵੜਨ ਨਹੀਂ ਦਿੱਤਾ। ਇਸ ਲੁੱਚੀ

ਘਾਟ ਦਾ' ਵਾਲਾ ਹੋਵੇਗਾ। ਏਸ਼ੀਅਨ ਲੜਕੀ ਨੇ ਅਗਰ ਇਕ ਵਾਰ ਘਰੋਂ ਬਾਹਰ ਪੈਰ ਪੁੱਟ ਕੇ ਇਸ ਕਥਿਤ ਐਸ਼ ਦੀ ਜ਼ਿੰਦਗੀ ਨੂੰ ਬਸਰ ਕਰਨਾ ਸ਼ੁਰੂ ਕਰ ਦਿੱਤਾ ਤਾਂ ਉਹ ਸਭ ਪਾਸਿਆਂ ਤੋਂ ਠੁਕਰਾਈ ਜਾਂਦੀ ਹੈ। ਬਰਤਾਨਵੀ ਸਮਾਜ ਨਸਲਵਾਦ ਕਰ ਕੇ ਉਹਨੂੰ ਮੂੰਹ ਨਹੀਂ ਲਾਵੇਗਾ ਅਤੇ ਏਸ਼ੀਅਨ ਇਸ ਕਰ ਕੇ ਕਿ ਉਹਨਾਂ ਦੀਆਂ ਕਦਰਾਂ-ਕੀਮਤਾਂ ਅਨੁਸਾਰ ਉਹਨੇ ਇਹ ਕੰਮ ਕਰ ਕੇ ਉਹਨਾਂ ਦੀ ਇੱਜ਼ਤ ਮਿੱਟੀ ਵਿਚ ਰੋਲ ਕੇ ਘੋਰ ਅਤੇ ਨਾ ਮੁਆਫ਼ ਕੀਤਾ ਜਾਣ ਵਾਲਾ ਅਪਰਾਧ ਕੀਤਾ ਹੈ। ਕਲ੍ਹ ਨੂੰ ਇਹ ਹੀ 'ਸਫ਼ ਅਤੇ 'ਐਲਨ' ਆਦਮੀ ਪ੍ਰਧਾਨ ਸਮਾਜ ਵਿਚ ਫ਼ੈਸਲੇ ਦੇਣਗੇ ਕਿ ਇਹਨਾਂ ਲੜਕੀਆਂ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ। ਉਹਨਾਂ ਦੀਆਂ ਆਪਣੀਆਂ ਕਰਤੂਤਾਂ ਵੱਲ ਉਂਗਲੀ ਕਰਨ ਵਾਲਾ ਉਸ ਵੇਲੇ ਕੋਈ ਨਹੀਂ ਹੋਵੇਗਾ।

ਮੇਰੇ ਦਿਮਾਗ਼ ਵਿਚ ਜਦ ਇਹ ਰੀਲ ਘੁੰਮ ਰਹੀ ਸੀ ਤਾਂ ਮੈਨੂੰ ਰਜ਼ੀਆ 'ਤੇ ਤਰਸ ਆ ਰਿਹਾ ਸੀ। ਆਪਣੇ ਜਜ਼ਬਾਤਾਂ ਨੂੰ ਵੱਸ 'ਚ ਰੱਖਦਿਆਂ ਮੈਂ ਬੜੇ ਠਰੰਮੇਂ ਨਾਲ ਰਜ਼ੀਆ ਨੂੰ ਕਿਹਾ, "ਮੈਂ 'ਸਫ਼', 'ਐਲਨ' ਅਤੇ ਉਹਨਾਂ ਦੇ ਸਾਥੀਆਂ ਦਾ ਵਾਕਿਫ਼ ਹਾਂ ਤੇ ਮੈਂ ਇਹਨਾਂ 'ਚੋਂ ਕਿਸੇ 'ਤੇ ਵੀ ਯਕੀਨ ਨਹੀਂ ਕਰਦਾ।"

ਮੇਰੇ ਪਹਿਲੇ ਵਾਕ 'ਤੇ ਰਜ਼ੀਆ ਦੀਆਂ ਅੱਖਾਂ ਦੀ ਜਿਹੜੀ ਚੌੜਾਈ ਵਧੀ ਸੀ ਉਹ ਦੂਜੇ ਵਾਕ ਨੇ ਘਟਾ ਦਿੱਤੀ। ਰਜ਼ੀਆ ਨੂੰ ਮੈਂ ਕਾਗਜ਼ ਪਿਨਸਲ ਲੈ ਕੇ ਉਹਦਾ ਭਵਿੱਖ ਉਲੀਕ ਕੇ ਦਿਖਾਇਆ ਤਾਂ ਉਹਦੀ ਸਾਰੀ ਉਤਸੁਕਤਾ ਮੁਰਝਾ ਗਈ। ਮੇਰੇ ਸਮਝਾਉਣ 'ਤੇ ਉਹਨੇ ਘਰ ਰਹਿਣਾ ਮੰਨ ਲਿਆ ਤੇ ਮੈਂ ਉਹਨੂੰ ਘਰ ਛੱਡ ਆਇਆ। ਮਾਂ ਪਿਉ ਨਾਲ ਇਕੱਲਿਆਂ ਗੱਲ ਕੀਤੀ ਕਿ ਉਹ ਰਜ਼ੀਆ 'ਤੇ ਜ਼ਿਆਦਾ ਦਬਾਅ ਨਾ ਪਾਉਣ ਕਿਉਂਕਿ ਹਾਲਾਤ ਮਸੀਂ ਕਾਬੂ 'ਚ ਆਏ ਹਨ ਤੇ ਮੈਨੂੰ ਅਜੇ ਇਸ ਕੇਸ 'ਤੇ ਹੋਰ ਜ਼ਿਆਦਾ ਕੰਮ ਕਰਨ ਦੀ ਜ਼ਰੂਰਤ ਹੈ।

ਸਾਊ ਮਾਪੇ ਭਾਵੇਂ ਮੇਰੀ ਹਰ ਗੱਲ ਨਾਲ, ਮੇਰੇ ਸਾਹਮਣੇ ਸਹਿਮਤੀ ਪ੍ਰਗਟਾ ਰਹੇ ਸਨ ਪਰ ਮੇਰੇ ਜਾਣ ਬਾਅਦ ਉਹਨਾਂ ਦਾ ਵਰਤਾਵ ਪਹਿਲਾਂ ਵਾਂਗ ਹੀ ਰਿਹਾ ਸੀ। ਇਹ ਗੱਲ ਰਜ਼ੀਆ ਨੇ ਮੈਨੂੰ ਪੰਜਾਂ ਦਿਨਾਂ ਬਾਅਦ ਮਿਲਣ 'ਤੇ ਦਸੀ ਸੀ। ਹੁਣ ਉਹ ਕਹਿ ਰਹੀ ਸੀ ਕਿ ਉਹ ਭਾਵੇਂ ਬਦਲਣ ਦੀ ਕੋਸ਼ਿਸ਼ ਕਰ ਰਹੀ ਹੈ, ਪਰ ਮਾਂ ਪਿਉ ਆਪਣੀ ਜ਼ਿੱਦ 'ਤੇ ਅੜੇ ਹੋਏ ਹਨ ਤੇ ਮੈਨੂੰ ਘਰੋਂ ਬਾਹਰ ਪੈਰ ਨਹੀਂ ਕੱਢਣ ਦਿੰਦੇ। ਮੈਂ ਇਸ ਸਾਰੇ ਹਾਲਾਤ ਤੋਂ ਅੱਕ ਗਈ ਹਾਂ। ਮੇਰੇ ਕੋਲੋਂ ਹੋਰ ਨਹੀਂ ਰਿਹਾ ਜਾਂਦਾ। ਮੇਰੇ ਦਿਮਾਗ 'ਚੋਂ ਸਫ਼' ਅਤੇ 'ਐਲਨ' ਨਹੀਂ ਨਿਕਲ ਰਹੇ। ਮੈਂ ਉਹਨਾਂ ਨੂੰ ਪਰਸੋਂ ਫਿਰ ਜੂਏ ਵਾਲੀਆਂ ਮਸ਼ੀਨਾਂ ਦੀ ਦੁਕਾਨ ਵਿਚ ਮਿਲੀ ਸਾਂ ਤੇ ਉਹ ਮੈਨੂੰ ਤੇਰੇ ਬਾਰੇ ਵੀ ਪੁੱਛ ਰਹੇ ਸਨ ਕਿ ਸੋਸ਼ਲ ਵਰਕਰ ਕਿਥੇ ਰਹਿੰਦਾ ਹੈ। ਮੈਨੂੰ ਡਰ ਹੈ ਕਿ ਉਹ ਤੇਰੀ ਕਾਰ ਨਾ ਭੰਨ ਦੇਣ ਜਾਂ ਤੇਰੇ ਨਾਲ ਲੜ ਕੇ ਤੈਨੂੰ



ਨੁਕਸਾਨ ਨਾ ਪਹੁੰਚਾਣ।"

ਮੈਂ ਰਜ਼ੀਆ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣ ਰਿਹਾ ਸੀ ਤੇ ਹੁਣ ਮੈਨੂੰ ਆਪਣੀ ਜ਼ਾਤੀ ਹਿਫ਼ਾਜ਼ਤ ਦਾ ਵੀ ਫ਼ਿਕਰ ਹੋਣ ਲੱਗ ਪਿਆ ਸੀ ਕਿ ਇਹਨਾਂ ਬਦਮਾਸ਼ਾਂ ਦਾ ਕੀ ਵਿਸਾਹ ਹੈ ਕਿਤੇ ਮੈਨੂੰ ਕੁਟਾਪਾ ਹੀ ਨਾ ਚਾੜ੍ਹਣ। ਇਹ ਗੱਲ ਮੈਂ ਰਜ਼ੀਆ ਨੂੰ ਜ਼ਾਹਿਰ ਨਾ ਹੋਣ ਦਿੱਤੀ ਤੇ ਵਾਇਦਾ ਕੀਤਾ ਕਿ ਉਹ ਅਜੇ ਘਰ ਹੀ ਰਹੇ ਤੇ ਮੇਰੇ ਬਾਰੇ ਫ਼ਿਕਰ ਨਾ ਕਰੇ। ਮੈਂ ਅੱਜ ਹੀ ਉਹਦੇ ਮਾਪਿਆਂ ਨਾਲ ਗੱਲ ਕਰਾਂਗਾ।

ਦੁਪਹਿਰੋਂ ਬਾਅਦ ਮੈਂ ਰਜ਼ੀਆ ਦੇ ਮਾਪਿਆਂ ਨਾਲ ਗੱਲ ਕੀਤੀ ਅਗਰ ਉਹਨਾਂ ਆਪਣੇ ਵਰਤਾਵ ਵਿਚ ਕੁੱਝ ਨਰਮੀ ਨਾ ਕੀਤੀ ਤਾਂ ਰਜ਼ੀਆ ਘਰੋਂ ਦੌੜ ਜਾਣਾ ਹੈ। ਮੈਂ ਉਹਨਾਂ ਨੂੰ ਸਲਾਹ ਦਿੱਤੀ ਕਿ ਰਜ਼ੀਆ ਦੀ ਮਾਂ ਉਹਦੇ ਨਾਲ ਏਸ਼ੀਅਨ ਔਰਤਾਂ ਅਤੇ ਕੁੜੀਆਂ ਦੇ ਬਣੇ ਗਰੁੱਪ ਵਿਚ ਜਾ ਸਕਦੀਆਂ ਹਨ ਜਦੋਂ ਕਿ ਇਹ ਗਰੁੱਪ ਹੈ ਵੀ ਘਰ ਦੇ ਨਜ਼ਦੀਕ ਹੀ। ਇਹਦੇ ਨਾਲ ਇਕ ਤਾਂ ਰਜ਼ੀਆ ਦਾ ਮਨ ਕਿਸੇ ਹੋਰ ਪਾਸੇ ਲੱਗੇਗਾ ਦੂਜਾ ਚੰਗੀ ਸੰਗਤ ਨਾਲ ਉਹਦੇ ਵਰਤਾਵ ਵਿਚ ਵੀ ਫ਼ਰਕ ਪਵੇਗਾ। ਮਾਪਿਆਂ ਮੇਰੀ ਸਲਾਹ 'ਤੇ ਭਾਵੇਂ 'ਗੂਠਾ ਲਾ ਦਿੱਤਾ ਸੀ ਪਰ ਉਹ ਇਕ ਦਿਨ ਵੀ ਰਜ਼ੀਆ ਨੂੰ ਗਰੁੱਪ ਵਿਚ ਨਹੀਂ ਸੀ ਲੈ ਕੇ ਗਏ। ਉਹ ਕਹਿ ਰਹੇ ਸਨ ਕਿ ਰਜ਼ੀਆ 'ਤੇ ਯਕੀਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਇਕੱਲਿਆਂ ਹੀ ਗਰੁੱਪ 'ਚ ਜਾਣਾ ਚਾਹੁੰਦੀ ਏ ਤੇ ਨਾਲੇ ਕੀ ਪਤਾ ਗਰੁੱਪ ਦਾ ਬਹਾਨਾ ਲਾ ਕੇ ਉਹ ਕਿਥੇ ਚਲੀ ਜਾਵੇ। ਮਾਪਿਆਂ ਦੀ ਇਹ ਗੱਲ ਕੁੱਝ ਹੱਦ ਤਕ ਹੈ ਵੀ ਸੱਚੀ ਸੀ।

ਇਸ ਤੋਂ ਕੁੱਝ ਦਿਨ ਬਾਅਦ ਰਜ਼ੀਆ ਦਾ ਫ਼ੂਨ ਆਇਆ ਕਿ ਉਹ ਮੈਨੂੰ ਹੁਣੇ ਮਿਲਣਾ ਚਾਹੁੰਦੀ ਏ। ਮੈਂ ਉਹਨੂੰ ਫੌਰਨ ਦਫ਼ਤਰ ਆਉਣ ਲਈ ਕਿਹਾ। ਪਰ ਉਹ ਮੈਨੂੰ ਦਫ਼ਤਰ ਮਿਲਣ ਨਾ ਆਈ। ਸ਼ਾਮ ਦੇ ਸਾਢੇ ਚਾਰ ਵਜੇ ਰਜ਼ੀਆ ਦੀ ਮਾਂ ਦਾ ਫ਼ੂਨ ਆਇਆ ਕਿ ਰਜ਼ੀਆ ਅਜੇ ਤੱਕ ਘਰ ਵਾਪਿਸ ਨਹੀਂ ਆਈ। ਮੈਂ ਆਪਣੀ ਮਜਬੂਰੀ ਦੱਸੀ ਤੇ ਕਿਹਾ ਕਿ ਮੈਂ ਸਾਰੇ ਹੋਸਟਲਾਂ ਵਿਚ ਫ਼ੂਨ ਕਰ ਕੇ ਉਹਦਾ ਪਤਾ ਕਰ ਕੇ ਉਹਨਾਂ ਨੂੰ ਦੁਬਾਰਾ ਫੋਨ ਕਰਦਾ ਹਾਂ। ਮੈਨੂੰ ਹੁਣ ਬੜਾ ਗੁੱਸਾ ਸੀ ਕਿ ਰਜ਼ੀਆ ਨੇ ਮੇਰਾ ਵਿਸ਼ਵਾਸ ਭੰਗ ਕਰ ਦਿੱਤਾ ਹੈ ਤੇ ਮੈਨੂੰ ਮਾਂ ਪਿਉ 'ਤੇ ਤਰਸ ਆਉਣ ਲੱਗਾ। ਚਾਰੇ ਪਾਸੇ ਫ਼ੂਨ ਘੁਮਾਉਣ ਬਾਅਦ ਮੈਂ ਰਜ਼ੀਆ ਦੀ ਸੂਹ ਨਾ ਕੱਢ ਸਕਿਆ ਤੇ ਜਾ ਮਾਂ ਪਿਉ ਨੂੰ ਮਿਲਿਆ। ਉਹਨਾਂ ਦਸਿਆ ਕਿ ਪਿਛਲੇ ਕੁੱਝ ਦਿਨਾਂ ਤੋਂ ਉਹ ਚੋਰੀ ਛਿਪੀ ਮੁਹਿੰਦਰ ਨੂੰ ਮਿਲਦੀ ਰਹੀ ਏ। ਕਈ ਵਾਰ ਮੁਹਿੰਦਰ ਇਹਨੂੰ ਮਿਲਣ ਘਰ ਵੀ ਆਈ ਸੀ ਪਰ ਅਸੀਂ ਘਰ ਵੜਨ ਨਹੀਂ ਦਿੱਤਾ। ਇਸ ਲੁੱਚੀ

ਮੁਹਿੰਦਰ ਨੇ ਸਾਡਾ ਘਰ ਬਰਬਾਦ ਕਰ ਕੇ ਰੱਖ ਦਿੱਤਾ ਹੈ। ਛੀਵੀਂ ਆਦਮੀ ਦੋਵਾਂ ਦੀਆਂ ਅੱਖਾਂ ਅੱਥਰੂਆਂ ਨਾਲ ਭਰੀਆਂ ਪਈਆਂ ਸਨ। ਇਹੋ ਜਿਹੀ ਵਿਚਾਰੀ ਹਾਲਤ ਵਿਚ ਮੈਂ ਉਹਨਾਂ ਨੂੰ ਕਦੇ ਵੀ ਨਹੀਂ ਸੀ ਦੇਖਿਆ। ਇਹ ਸਭ ਦੇਖ ਕੇ ਮੇਰਾ ਮਨ ਭਰ ਆਇਆ। ਮੈਂ ਰਜ਼ੀਆ ਦੇ ਅੱਬਾ ਨੂੰ ਕਿਹਾ ਕਿ ਹੁਣ ਸਿਰਫ਼ ਸਾਡੇ ਕੋਲ ਦੋ ਹੀ ਰਾਹ ਰਹਿ ਗਏ ਹਨ। ਪਹਿਲਾ ਹੈ ਰਜ਼ੀਆ ਲਈ ਕੋਈ ਮੁੰਡਾ ਲੱਭ ਕੇ ਇਹਦਾ ਵਿਆਹ ਕਰ ਦਿਉ। ਕਿਉਂਕਿ ਹੁਣ ਇਹਨੇ ਪੜ੍ਹਨਾ ਬਿਲਕੁਲ ਨਹੀਂ ਹੈ। ਦੂਜਾ ਇਹ ਹੈ ਕਿ ਇਹਨੂੰ ਔਖੇ ਸੌਖੇ ਹੋ ਕੇ ਥੋੜੀ ਦੇਰ ਲਈ ਆਪਣੇ ਮੁਲਕ ਲਿਜਾਇਆ ਜਾਵੇ ਤਾਂ ਕਿ ਇਹਦਾ ਮਾਹੌਲ ਤਬਦੀਲ ਹੋ ਸਕੇ।

ਚਾਰ ਦਿਨ ਬਾਹਰ ਰਹਿ ਕੇ ਰਜ਼ੀਆ ਮੇਰੇ ਦਫ਼ਤਰ ਆ ਟਪਕੀ ਕਿ ਉਹ ਘਰ ਵਾਪਿਸ ਜਾਣਾ ਚਾਹੁੰਦੀ ਹੈ। ਇਹ ਚਾਰ ਦਿਨ ਉਹਨੇ ਮੁਹਿੰਦਰ ਨਾਲ ਗੁਜ਼ਾਰੇ ਸਨ ਜਦੋਂ ਕਿ ਉਹ ਇਸ ਗੱਲ ਨੂੰ ਵੀ ਮੰਨ ਗਈ ਸੀ ਕਿ ਉਹਨੇ ਦੋ ਰਾਤਾਂ 'ਸਫ਼' ਅਤੇ 'ਐਲਨ' ਨਾਲ ਵੀ ਲੁਤਫ਼ ਲਿਆ ਸੀ। ਰਜ਼ੀਆ ਕਹਿ ਰਹੀ ਸੀ, "ਹੁਣ ਮੈਨੂੰ 'ਐਲਨ' ਅਤੇ 'ਸਫ਼' ਚੰਗੇ ਨਹੀ ਲਗਦੇ। ਮੈਂ ਤਾਂ ਮੁਹਿੰਦਰ ਦੇ ਭਰਾ ਸੁਰਿੰਦਰ ਨਾਲ ਪਿਆਰ ਕਰਦੀ ਆਂ। ਉਹ ਮੈਨੂੰ ਬੜਾ ਚੰਗਾ ਲਗਦੈ। ਮੈਂ ਤਾਂ ਉਹਦੇ 'ਤੇ ਡੁਲ੍ਹੀ ਪਈ ਆਂ। ਨਾਲੇ ਅੱਜ ਕਲ੍ਹ ਉਹ ਰਹਿੰਦਾ ਵੀ ਤਾਂ ਮੁਹਿੰਦਰ ਅਤੇ ਅਯੂਬ ਨਾਲ ਹੈ।"

ਰਜ਼ੀਆ ਨੂੰ ਜਦ ਮੈਂ ਜਿਤਾਇਆ ਕਿ ਉਹਨੇ ਮੈਨੂੰ ਵੀ ਬੇਵਕੂਫ਼ ਬਣਾਇਆ ਹੈ ਤਾਂ ਉਹ ਮੇਰੇ ਕੋਲੋਂ ਮੁਆਫ਼ੀਆਂ ਮੰਗਣ ਲੱਗ ਪਈ। ਮੈਂ ਉਹਨੂੰ ਸਮਝਾਇਆ ਕਿ ਉਹ ਜਿੰਨੇ ਵੀ ਫੈਸਲੇ ਲੈ ਰਹੀ ਹੈ ਉਹ ਸਭ ਜਜ਼ਬਾਤੀ ਹਨ। ਜਦ ਮੈਂ ਉਹਦੇ ਕੋਲੋਂ ਇਹ ਪੁਛਿਆ ਕਿ ਮੁਹਿੰਦਰ ਦੇ ਭਰਾ ਸੁਰਿੰਦਰ ਨੂੰ ਉਹ ਕਦ ਤੋਂ ਜਾਣਦੀ ਹੈ ਤਾਂ ਉਹਨੇ ਦਸਿਆ ਕਿ ਸਿਰਫ਼ ਦੋ ਦਿਨ ਤੋਂ। ਪਹਿਲਾਂ ਉਸਨੇ ਕਦੇ ਵੀ ਉਹਨੂੰ ਬੁਲਾਇਆ ਤੱਕ ਨਹੀਂ ਸੀ।

ਮੈਂ ਕਿਹਾ, "ਮੈਂ ਤੇਰੀਆਂ ਗੱਲਾਂ 'ਤੇ ਗੌਰ ਕਰਨ ਲਈ ਤਿਆਰ ਹਾਂ ਪਰ ਤੈਨੂੰ ਘਰ ਵਾਪਿਸ ਜਾ ਕੇ ਰਹਿਣਾ ਪਵੇਗਾ, ਅਗਰ ਦੁਬਾਰਾ ਫਿਰ ਤੂੰ ਘਰੋਂ ਛੱਡੀ ਤਾਂ ਮੈਂ ਤੇਰੇ ਨਾਲ ਗੱਲ ਨਹੀਂ ਕਰਾਂਗਾ।" ਰਜ਼ੀਆ ਮੇਰੀ ਗੱਲ ਮੰਨ ਗਈ ਤੇ ਮੈਂ ਉਹਨੂੰ ਵਾਪਿਸ ਘਰ ਲੈ ਗਿਆ।

ਮਾਂ ਪਿਉ ਨਾਲ ਮੈਂ ਇਕੱਲਿਆਂ ਗੱਲ ਕੀਤੀ ਤਾਂ ਉਹ ਕਹਿਣ ਲੱਗੇ ਕਿ ਉਹਨਾਂ ਸਲਾਹ ਕਰ ਲਈ ਹੈ ਤੇ ਉਹ ਰਜ਼ੀਆ ਨੂੰ ਜਲਦੀ ਤੋਂ ਜਲਦੀ ਮੁਲਕ ਲਿਜਾਣਾ ਚਾਹੁੰਦੇ ਹਨ। ਮੈਂ ਸਲਾਹ ਦਿੱਤੀ ਕਿ ਮੈਨੂੰ ਰਜ਼ੀਆ ਨਾਲ ਇਸ ਬਾਰੇ ਗੱਲ ਕਰਨ ਦੇਣ ਨਹੀਂ ਤਾਂ ਉਹ ਫਿਰ ਘਰੋਂ ਚਲੀ ਜਾਵੇਗੀ। ਦੂਜੇ ਦਿਨ ਮੈਂ



ਰਜ਼ੀਆ ਨੂੰ ਬੜੀ ਸਾਵਧਾਨੀ ਨਾਲ ਮੁਲਕ ਜਾਣ ਬਾਰੇ ਮਸ਼ਵਰਾ ਦਿੱਤਾ ਕਿ ਕੁੱਝ ਹਫ਼ਤੇ ਉਥੇ ਜਾ ਆਵੇ। ਇਹਦੇ ਨਾਲ ਨਾਲੇ ਤਾਂ ਉਹ ਮੁਲਕ ਦੇਖ ਆਵੇਗੀ ਤੇ ਨਾਲੇ ਉਹ ਛੁੱਟੀਆਂ ਕੱਟ ਆਵੇਗੀ, ਆਪਣੇ ਰਿਸ਼ਤੇਦਾਰਾਂ ਨੂੰ ਮਿਲ ਆਵੇਗੀ। ਬੜੀ ਝਿਜਕ-ਝਾਹਟ ਤੋਂ ਬਾਦ ਉਹ ਮੰਨ ਗਈ ਕਿ ਉਹ ਮੁਲਕ ਜਾਣ ਲਈ ਤਿਆਰ ਹੈ। ਇਸ ਤੋਂ ਬਾਅਦ ਮੈਂ ਮਾਪਿਆਂ ਨਾਲ ਗੱਲ ਕੀਤੀ ਕਿ ਉਹ ਉਹਦਾ ਪਾਸਪੋਰਟ ਅਤੇ ਟਿੱਕਟ ਤਿਆਰ ਕਰਨ ਤੇ ਰਜ਼ੀਆ ਨੂੰ ਜ਼ਿਆਦਾ ਕੁੱਝ ਨਾ ਕਹਿਣ ਖਾਸ ਕਰ ਕੇ ਉਹਨੂੰ ਇਹ ਬਿਲਕੁਲ ਨਾ ਜਤਾਉਣ ਕਿ ਉਹ ਘਰੋਂ ਬਾਹਰ ਰਹਿ ਕੇ ਬਦਮਾਸ਼ੀਆਂ ਕਰਦੀ ਆਈ ਹੈ।

ਮਾਪਿਆਂ ਦੀ ਬੌਂਦਿਆਂ ਤੋਂ ਡਰਨ ਦੀ ਮਜਬੂਰੀ ਵਾਲੀ ਸਲਾਹ ਦੇ ਕੇ ਮੈਂ ਆਪਣੇ ਆਪ ਵਿਚ ਗਰਕਦਾ ਜਾ ਰਿਹਾ ਸੀ ਪਰ ਇਸ ਹਾਲਾਤ ਵਿਚ ਹੁਣ ਹੋਰ ਕੋਈ ਚਾਰਾ ਨਹੀਂ ਸੀ। ਜਿੰਨੀ ਦੇਰ ਪਾਸਪੋਰਟ ਅਤੇ ਟਿੱਕਟ ਤਿਆਰ ਨਾ ਹੋਏ ਮੈਂ ਫੂਨ ਨਾਲ ਅਤੇ ਘਰ ਜਾ ਕੇ ਸੰਪਰਕ ਕਾਇਮ ਰੱਖਿਆ ਤਾਂ ਕਿ ਹਾਲਾਤ ਕਾਬੂ 'ਚ ਰਹਿਣ। ਇਕ ਦਿਨ ਜਦ ਮੈਂ ਕੰਮ 'ਤੇ ਪਹੁੰਚਾ ਤਾਂ ਰਜ਼ੀਆ ਦਾ ਪਿਉ ਮੁਸਕਰਾਉਂਦਾ ਹੋਇਆ ਆਇਆ, "ਮਲਹੋਤਰਾ ਸਾਹਿਬ ਰਜ਼ੀਆ ਤੇ ਉਹਦੀ ਮਾਂ ਕਲ੍ਹ ਮੁਲਕ ਚਲੀਆਂ ਗਈਆਂ ਹਨ।" ਸ਼ੁਕਰੀਏ ਨਾਲ ਉਹਦੀਆਂ ਅੱਖਾਂ ਨੀਵੀਆਂ ਹੋਈਆਂ ਪਈਆਂ ਸਨ।

# ਸਫ ਐਲਨ ਜੁੰਡਲੀ

'ਸਫ ਐਲਨ' ਜੁੰਡਲੀ ਦਾ ਮੈਂ ਉਸ ਵੇਲੇ ਤੋਂ ਵਾਕਿਫ ਹਾਂ ਜਦ ਚੌਦਾਂ ਵਰ੍ਹਿਆਂ ਦੀ ਇਕ ਬਹੁਤ ਹੀ ਸੁਣੱਖੀ ਕੁੜੀ ਸਾਕੀਨਾ ਅਤੇ ਉਹਦੀ ਚੁਸਤ ਚਲਾਕ ਪੰਦਰਾਂ ਵਰ੍ਹਿਆਂ ਦੀ ਭੈਣ ਨਰਗਸ ਦਾ ਕੇਸ ਮੇਰੇ ਕੋਲ ਆਇਆ ਸੀ। ਨਰਗਸ ਨੇ ਆਪਣੇ ਸਕੂਲ ਜਾ ਕੇ ਆਪਣੀ ਅਧਿਆਪਕਾ ਨੂੰ ਦਸਿਆ ਕਿ ਉਹਦੇ ਅੱਬਾ ਨੇ ਉਹਨੂੰ ਬਹੁਤ ਕੁੱਟਿਆ ਹੈ ਤੇ ਇਸੇ ਕਰ ਕੇ ਉਹ ਦੋ ਦਿਨ ਸਕੂਲ ਵੀ ਨਹੀਂ ਆ ਸਕੀ। ਛੋਟੀ ਭੈਣ ਸਾਕੀਨਾ ਵੀ ਸਕੂਲ ਨਹੀਂ ਸੀ ਗਈ ਕਿਉਂਕਿ ਉਹਨੂੰ ਵੀ ਅੱਬਾ ਨੇ ਮਾਰਿਆ ਸੀ ਤੇ ਉਹਦੀ ਪਿੱਠ ਅਜੇ ਵੀ ਦਰਦ ਕਰ ਰਹੀ ਸੀ। ਆਪਣੀ ਅਧਿਆਪਕਾ ਨੂੰ ਨਰਗਸ ਨੇ ਕੁੱਟਣ ਦਾ ਕਾਰਨ ਇਹ ਦਸਿਆ ਕਿ ਇਕ ਦਿਨ ਉਹ ਆਪਣੀਆਂ ਸਹੇਲੀਆਂ ਨੂੰ ਬਾਹਰ ਮਿਲਣ ਚਲੀਆਂ ਗਈਆਂ ਸਨ ਤੇ ਇਹ ਗੱਲ ਅੱਬਾ ਨੂੰ ਮਨਜ਼ੂਰ ਨਹੀਂ ਸੀ।

ਫੂਨ 'ਤੇ ਸਕੂਲ ਦੀ ਮੁੱਖ ਅਧਿਆਪਕਾ ਜਦ ਮੈਨੂੰ ਇਹ ਸਾਰੀ ਵਾਰਤਾ ਸੁਣਾ ਰਹੀ ਸੀ ਤਾਂ ਉਹਦਾ ਗੁੱਸਾ ਉਹਦੇ ਬੋਲਾਂ ਤੋਂ ਭਾਂਪਿਆ ਜਾ ਸਕਦਾ ਸੀ। ਉਹ ਮੈਨੂੰ ਭਾਵੇਂ ਸਿੱਧੇ ਤੌਰ ਤੇ ਤਾਂ ਨਹੀਂ ਸੀ ਕਹਿ ਰਹੀ ਕਿ ਏਸ਼ੀਅਨ ਮਾਪੇ ਉਜੱਡ ਅਤੇ ਨਿਰਦਈ ਹੁੰਦੇ ਹਨ ਜੋ ਆਪਣੇ ਬੱਚਿਆਂ ਨੂੰ ਬਾਹਰ ਨਹੀਂ ਨਿਕਲਣ ਦਿੰਦੇ ਪਰ ਉਹਦੀ ਸਾਰੀ ਗੱਲਬਾਤ ਦਾ ਮੁੱਦਾ ਇਹ ਹੀ ਸੀ। ਉਹ ਮੇਰੇ 'ਤੇ ਦਬਾਅ ਪਾ ਰਹੀ ਸੀ ਕਿ ਇਹ ਬਹੁਤ ਹੀ ਗੰਭੀਰ ਸਮੱਸਿਆ ਹੈ ਤੇ ਇਸ ਬਾਰੇ ਜਲਦੀ ਤੋਂ ਜਲਦੀ ਕੁੱਝ ਕੀਤਾ ਜਾਵੇ, ਨਹੀਂ ਤਾਂ ਉਹ ਪੁਲੀਸ ਨੂੰ ਸੰਪਰਕ ਕਰ ਕੇ ਸਾਰੇ ਮੁਆਮਲੇ ਦੀ ਤਹਿ ਵਿਚ ਜਾਣਾ ਚਾਹੁੰਦੀ ਹੈ। ਮੈਂ ਮੁੱਖ-ਅਧਿਆਪਕ ਨੂੰ ਤਸੱਲੀ ਦਿੱਤੀ ਕਿ ਉਹ ਕੁੱਝ ਦੇਰ ਸਬਰ ਕਰੇ, ਮੈਂ ਕੁੱਝ ਹੀ ਮਿੰਟਾਂ 'ਚ ਆ ਕੇ ਉਹਨੂੰ ਅਤੇ ਨਰਗਸ ਨੂੰ ਮਿਲਦਾ ਹਾਂ।



ਸਕੂਲ ਜਾ ਕੇ ਜਦ ਮੈਂ ਮੁੱਖ-ਅਧਿਆਪਕਾ ਨੂੰ ਮਿਲਿਆ ਤਾਂ ਉਹ ਅਜੇ ਵੀ ਉਬਲੀ ਪਈ ਸੀ। ਉਹ ਬਾਰ ਬਾਰ ਕਹਿ ਰਹੀ ਸੀ, "ਇਹ ਕੋਈ ਪਹਿਲੀ ਵਾਰ ਥੋੜਾ ਹੋਇਐ। ਅੱਗੇ ਵੀ ਦੋ ਤਿੰਨ ਵਾਰ ਨਰਗਸ ਸਕੂਲ ਨਹੀਂ ਸੀ ਆਈ ਤੇ ਅਸੀਂ ਯਕੀਨ ਕਰ ਗਏ ਸੀ, ਸ਼ਾਇਦ ਉਹ ਸੱਚੀਂ ਮੁਚੀਂ ਹੀ ਬੀਮਾਰ ਹੋਵੇਗੀ। ਪਰ ਸਾਨੂੰ ਕੀ ਪਤਾ ਸੀ ਕਿ ਘਰ ਵਿਚ ਉਹਨਾਂ ਨੂੰ ਤਾੜ ਕੇ ਰੱਖਿਆ ਜਾਂਦਾ ਹੈ।"

ਮੈਂ ਚੁੱਪਚਾਪ ਗੰਭੀਰ ਹੋਇਆ ਮੁੱਖ-ਅਧਿਆਪਕਾ ਦਾ ਕੁੱਝ ਦੇਰ ਭਾਸ਼ਣ ਸੁਣਦਾ ਰਿਹਾ ਤੇ ਫਿਰ ਬੇਨਤੀ ਕੀਤੀ ਕਿ ਮੈਂ ਨਰਗਸ ਨੂੰ ਇਕੱਲਿਆਂ ਆਪਣੇ ਦਫਤਰ ਲਿਜਾ ਕੇ ਮਿਲਣਾ ਚਾਹੁੰਦਾ ਹਾਂ, ਫਿਰ ਇਸ ਤੋਂ ਬਾਅਦ ਹੀ ਮੈਂ ਮਾਪਿਆਂ ਨੂੰ ਮਿਲ ਸਕਦਾਂ।" ਮੁੱਖ-ਅਧਿਆਪਕਾ ਮੇਰੀ ਗੱਲ ਮੰਨ ਗਈ ਤੇ ਨਰਗਸ ਨੂੰ ਮੇਰੇ ਨਾਲ ਭੇਜ ਦਿੱਤਾ।

ਨਰਗਸ ਨਾਲ ਗੱਲ-ਬਾਤ ਦੌਰਾਨ ਮੈਂ ਉਹਨੂੰ ਕਿਹਾ ਕਿ ਅਗਰ ਉਹਨੇ ਮੇਰੇ ਨਾਲ ਕੋਈ ਚੁਸਤੀ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹਦਾ ਨਤੀਜਾ ਵਧੀਆ ਨਹੀਂ ਨਿਕਲੇਗਾ, ਪਰ ਇਸ ਗੱਲ ਦਾ ਉਹਦੇ 'ਤੇ ਕੋਈ ਅਸਰ ਨਹੀਂ ਸੀ ਹੋਇਆ। ਉਹਦਾ ਆਪਣਾ ਚੋਰ ਉਹਨੂੰ ਮਾਰ ਰਿਹਾ ਸੀ ਤੇ ਸ਼ਾਇਦ ਇਸ ਕਰ ਕੇ ਵੀ ਉਹਨੂੰ ਆਪਣੇ ਹੱਥਾਂ ਪੈਰਾਂ ਦੀ ਪੈ ਗਈ ਸੀ ਕਿ ਇਕ ਏਸ਼ੀਅਨ ਸੋਸ਼ਲ ਵਰਕਰ ਨਾਲ ਉਹਦਾ ਵਾਸਤਾ ਪੈ ਗਿਆ ਸੀ, ਜਿਸਨੂੰ ਮੂਰਖ ਬਨਾਉਣਾ ਇੰਨਾ ਸੌਖਾ ਨਹੀਂ ਸੀ ਕਿਉਂਕਿ ਉਹ ਉਹਦੇ ਕਲਚਰ ਦਾ ਚੰਗੀ ਤਰ੍ਹਾਂ ਵਾਕਿਫ ਸੀ। ਜਦੋਂ ਕਿਸੇ ਗੋਰੀ ਜਾਂ ਗੋਰੇ ਸੋਸ਼ਲ ਵਰਕਰ ਨੂੰ ਬੁੱਧੂ ਬਨਾਉਣਾ, ਇਹੋ ਜਿਹੀਆਂ ਬਿਗੜੀਆਂ ਕਾਕੀਆਂ ਦਾ ਖੱਬੇ ਹੱਥ ਦਾ ਕੰਮ ਹੈ।

ਨਰਗਸ ਨੇ ਮੈਨੂੰ ਦਸਿਆ, "ਮੈਂ ਸਕੂਲ ਜਾ ਕੇ ਆਪਣੇ ਅੱਬਾ ਦੀ ਸ਼ਕਾਇਤ ਬਿਲਕੁਲ ਨਹੀਂ ਸੀ ਕੀਤੀ। ਇਹ ਤਾਂ ਸਕੂਲ ਵਿਚ ਗੈਰ ਹਾਜ਼ਰ ਰਹਿਣ ਵਾਲੇ ਬੱਚਿਆਂ ਦੀ ਅਫਸਰ ਦੀ ਮਿਹਰਬਾਨੀ ਹੈ। ਮੈਂ ਦੋ ਦਿਨ ਸਕੂਲ ਨਹੀਂ ਸੀ ਗਈ। ਜਦ ਅਫ਼ਸਰ ਮੇਰੇ ਘਰ ਪਤਾ ਕਰਨ ਆਈ ਤਾਂ ਮੈਂ ਉਹਨੂੰ ਦਸ ਦਿੱਤਾ ਕਿ ਮੇਰੇ ਅੱਬਾ ਨੇ ਮੈਨੂੰ ਅਤੇ ਮੇਰੀ ਛੋਟੀ ਭੈਣ ਨੂੰ ਮਾਰਿਆ ਸੀ ਕਿ ਅਸੀਂ ਬਾਹਰ ਆਪਣੀਆਂ ਸਹੇਲੀਆਂ ਨੂੰ ਕਿਉਂ ਮਿਲਦੀਆਂ ਹਾਂ। ਮੈਨੂੰ ਮੇਰੇ ਅੱਬਾ ਨੇ ਇੰਨਾ ਮਾਰਿਆ ਕਿ ਮੇਰੇ ਤੋਂ ਉਠਿਆ ਨਹੀਂ ਸੀ ਜਾਂਦਾ। ਮੈਂ ਸਕੂਲ ਅਫਸਰ ਨੂੰ ਕਿਹਾ ਕਿ ਮੈਂ ਅਗਲੇ ਦਿਨ ਸਕੂਲ ਆਵਾਂਗੀ। ਉਹਨੇ ਦੂਜੇ ਦਿਨ ਜਾ ਕੇ ਸਾਰੀ ਗੱਲ ਮੁੱਖ-ਅਧਿਆਪਕਾ ਨੂੰ ਦੱਸ ਦਿੱਤੀ। ਹੁਣ ਇਸ ਬਾਰੇ ਅਗਰ ਮੇਰੇ ਅੱਬਾ ਨੂੰ ਪਤਾ ਲੱਗ ਗਿਆ ਤਾਂ ਉਹ ਮੈਨੂੰ ਫਿਰ ਮਾਰਨਗੇ।"

"ਕੀ ਤੂੰ ਮੈਨੂੰ ਦਸ ਸਕਦੀ ਐਂ ਕਿ ਤੁਹਾਡੀਆਂ ਦੋਵੇਂ ਭੈਣਾਂ ਦੀਆਂ ਕਿਹੜੀਆਂ

ਉਹ ਸਹੇਲੀਆਂ ਹਨ ਜਿਹਨਾਂ ਨੂੰ ਤੁਹਾਡਾ ਅੱਬਾ ਮਿਲਣ ਨਹੀਂ ਦਿੰਦਾ ?''

ਨਰਗਸ ਫਟਕ ਜੁਆਬ ਦਿੱਤਾ, "ਸਾਡੇ ਨਾਲ ਸਕੂਲ ਪੜ੍ਹਦੀਆਂ ਹਨ ਤੇ ਰਹਿੰਦੀਆਂ ਵੀ ਇਥੇ ਇਕ ਦੋ ਸਟਰੀਟ ਛੱਡ ਕੇ ਹੀ ਹਨ।''

"ਕੀ ਕਿਸੇ ਮੁੰਡੇ ਦਾ ਚੱਕਰ ਤਾਂ ਨਹੀਂ ?'' ਮੈਂ ਪੁਛਿਆ। ਇਸ ਤੇ ਉਹ ਸਾਫ ਮੁਕਰ ਗਈ। ਮੈਂ ਤਕਰੀਬਨ ਪੌਣਾ ਘੰਟਾ ਉਹਦੇ ਨਾਲ ਕਈ ਪਾਸਿਉਂ ਘੁੰਮ-ਘੁਮਾ ਕੇ ਸੁਆਲ ਕਰਦਾ ਰਿਹਾ ਪਰ ਉਹਨੇ ਮੈਨੂੰ ਕੋਈ ਲੜ ਪੱਲਾ ਨਾ ਫੜਾਇਆ। ਨਰਗਸ ਕਾਫੀ ਚੁਸਤ ਸੀ ਅਤੇ ਝੂਠ ਬੋਲਣ ਵਿਚ ਉਹਨੂੰ ਡਿਗਰੀ ਦਿੱਤੀ ਜਾ ਸਕਦੀ ਸੀ। ਖੈਰ, ਮੈਂ ਸੋਚਿਆ ਦੂਜਾ ਤਰੀਕਾ ਇਹ ਹੈ ਕਿ ਇਹਦੀ ਛੋਟੀ ਭੈਣ ਨੂੰ ਮਿਲਿਆ ਜਾਵੇ। ਨਰਗਸ ਨੂੰ ਫਾਰਗ ਕਰ ਕੇ ਮੈਂ ਸਾਕੀਨਾ ਦੇ ਸਕੂਲ ਜਾ ਪਹੁੰਚਾ। ਮੁੱਖ-ਅਧਿਆਪਕਾ ਮੇਰੀ ਇਹੋ ਜਿਹੇ ਕੇਸਾਂ ਵਿਚ ਦਖਲ-ਅੰਦਾਜ਼ੀ ਕਰ ਕੇ ਵਾਕਿਫ ਸੀ ਤੇ ਉਹਨੇ ਮੇਰੀ ਗੱਲ ਸੁਣ ਕੇ ਫੌਰਨ ਸਾਕੀਨਾ ਨੂੰ ਮੇਰੇ ਨਾਲ ਦਫਤਰ ਭੇਜ ਦਿੱਤਾ।

ਸਾਕੀਨਾ ਬੜੀ ਅੱਲੜ੍ਹ ਅਤੇ ਹਸੂੰ ਹਸੂੰ ਕਰਦੀ ਕੁੜੀ ਸੀ। ਇਸ ਉਮਰ ਦੀ ਇੰਨੀ ਪਿਆਰੀ ਕੁੜੀ ਮੈਂ ਪਹਿਲੀ ਵਾਰ ਦੇਖੀ ਸੀ। ਉਹ ਮੇਰੀ ਹਰ ਗੱਲ 'ਤੇ ਹੱਸ ਰਹੀ ਸੀ ਤੇ ਆਪਣੇ ਆਪ ਵਿਚ ਸ਼ਰਮ ਨਾਲ ਲਾਲ ਹੋਈ ਇਕੱਠੀ ਹੁੰਦੀ ਜਾਂਦੀ ਸੀ। ਆਪਣੀਆਂ ਲੱਤਾਂ ਦਾ ਆਠਾ ਜਿਹਾ ਬਣਾ ਜਦ ਉਹ ਮੇਰੇ ਸਾਹਮਣੇ ਕੁਰਸੀ 'ਤੇ ਬੈਠੀ ਤਾਂ ਮੈਂ ਕਿਹਾ, "ਸਾਕੀਨਾ ਤੂੰ ਡਰ ਬਿਲਕੁਲ ਨਾ। ਚੰਗੀ ਤਰ੍ਹਾਂ ਖੁੱਲ੍ਹ ਕੇ ਬੈਠ ਅਤੇ ਮੇਰੇ ਨਾਲ ਦੋਸਤਾਂ ਵਾਂਗ ਗੱਲ ਕਰ। ਮੈਂ ਤੇਰੀ ਪੂਰੀ ਮਦਦ ਕਰਾਂਗਾ। ਤੇਰੀ ਭੈਣ ਨੇ ਮੈਨੂੰ ਸਭ ਕੁੱਝ ਦੱਸ ਦਿੱਤਾ ਹੈ, ਇਸ ਕਰ ਕੇ ਮੈਂ ਤੈਨੂੰ ਕਿਸੇ ਵੀ ਸਮੱਸਿਆ ਵਿਚ ਨਹੀਂ ਪਾਉਣਾ ਚਾਹੁੰਦਾ। ਮੈਨੂੰ ਪਤੈ ਤੂੰ ਬੜੀ ਚੰਗੀ ਕੁੜੀ ਏਂ ਤੇ ਯਕੀਨ ਏ ਕਿ ਤੂੰ ਮੈਨੂੰ ਸਭ ਕੁੱਝ ਸੱਚ ਸੱਚ ਦਸੇਂਗੀ। ਮੈਂ ਤੈਨੂੰ ਡਰਾਉਣਾ ਨਹੀਂ ਸਗੋਂ ਚਿਤਾਵਨੀ ਦੇਣੀ ਚਾਹੁੰਦਾ ਹਾਂ ਅਗਰ ਤੂੰ ਚੁਸਤੀ ਕਰਨ ਦੀ ਕੋਸ਼ਿਸ਼ ਕੀਤੀ ਤਾਂ ਮੈਂ ਪੁਲੀਸ ਸੱਦ ਲੈਣੀ ਹੈ। ਮੇਰੇ ਹੱਥ ਬਹੁਤ ਲੰਬੇ ਹਨ ਤੇ ਸਾਰੀ ਬਰਤਾਨਵੀ ਪੁਲੀਸ ਮੇਰੇ ਨਾਲ ਹੈ। ਸੱਚ ਦਸਣ 'ਤੇ ਤੇਰਾ ਕੋਈ ਵਾਲ ਵਿੰਗਾ ਨਹੀਂ ਕਰ ਸਕੇਗਾ।''

ਮੇਰੇ ਲੈਕਚਰ ਦਾ ਉਸ 'ਤੇ ਜਾਦੂ ਭਰਿਆ ਅਸਰ ਹੋਇਆ ਤੇ ਸਾਕੀਨਾ ਉਧੜਨ ਲੱਗ ਪਈ :

"ਮੇਰੇ ਅੱਬਾ, ਸਾਨੂੰ ਤਾਂ ਮਾਰਿਆ ਸੀ ਕਿ ਅਸੀਂ ਬਰਮਿੰਘਮ ਤੋਂ ਤੜਕੇ ਚਾਰ ਵਜੇ ਵਾਪਿਸ ਆਈਆਂ ਫੜ ਹੋ ਗਈਆਂ ਸਾਂ।''

"ਬਰਮਿੰਘਮ ਤੋਂ ਤੜਕੇ ਚਾਰ ਵਜੇ ? ਕੀ ਮਤਲਬ ਤੇਰਾ ..?'' ਮੇਰਾ ਉਪਰਲਾ ਸਾਹ ਉਪਰ ਅਤੇ ਹੇਠਲਾ ਹੇਠਾਂ ਰਹਿ ਗਿਆ।

"ਅਸੀਂ ਚਾਰ ਜਣੀਆਂ ਹਾਂ, ਮੈਂ, ਮੇਰੀ ਭੈਣ ਅਤੇ ਦੋ ਚਾਚੇ ਦੀਆਂ ਕੁੜੀਆਂ,



ਜਿਹਨਾਂ ਦੀ ਉਮਰ ਵੀ ਚੌਦਾਂ ਅਤੇ ਪੰਦਰਾਂ ਸਾਲ ਦੀ ਹੈ, ਹਰ ਹਫਤੇ ਤਕਰੀਬਨ ਤਿੰਨ ਵਾਰ ਬਰਮਿੰਘਮ ਜਾਂਦੀਆਂ ਹਾਂ। ਐਲਨ, ਸਫ ਅਤੇ ਉਹਨਾਂ ਦੇ ਦੋਸਤ ਸਾਨੂੰ ਇਥੋਂ ਰਾਤ ਦੇ ਗਿਆਰਾਂ ਵਜੇ ਕਾਰ ਵਿਚ ਲੈ ਜਾਂਦੇ ਆ ਅਤੇ ਫਿਰ ਤੜਕੇ ਵਾਪਿਸ ਕਾਰ ਵਿਚ ਛੱਡ ਜਾਂਦੇ ਆ।''

"ਨਾ, ਘਰੋਂ ਤੁਸੀਂ ਕਿਵੇਂ ਜਾਂਦੀਆਂ ਸੀ ?'' ਮੈਂ ਪੁਛਿਆ।

"ਸਾਡੇ ਮਾਂ ਪਿਉ ਤਾਂ ਉਸ ਵੇਲੇ ਸੁੱਤੇ ਪਏ ਹੁੰਦੇ ਸੀ। ਅਸੀਂ ਦੋਵੇਂ ਭੈਣਾਂ ਚੁੱਪ ਕਰ ਕੇ ਗਾਰਡਨ ਵਾਲੇ ਪਿੱਛਲੇ ਦਰਵਾਜ਼ੇ ਰਾਹੀਂ ਬਾਹਰ ਨਿਕਲ ਜਾਂਦੀਆਂ। ਚਾਚੇ ਦੀਆਂ ਕੁੜੀਆਂ ਵੀ ਮਿਥੀ ਥਾਂ 'ਤੇ ਆ ਮਿਲਦੀਆਂ। 'ਐਲਨ' ਅਤੇ 'ਸਫ' ਉਸ ਵੇਲੇ ਮਿਥੀ ਥਾਂ 'ਤੇ ਆ ਜਾਂਦੇ ਅਤੇ ਅਸੀਂ ਉਹਨਾਂ ਨਾਲ ਬਰਮਿੰਘਮ ਚਲੇ ਜਾਂਦੀਆਂ ਸਾਂ।''

'ਤੁਸੀਂ ਕਿੰਨੀ ਦੇਰ ਤੋਂ ਇਹ ਕੰਮ ਕਰ ਰਹੀਆਂ ਹੋ ?"

"ਸਾਨੂੰ ਜਾਂਦਿਆਂ ਨੂੰ ਤਾਂ ਤਕਰੀਬਨ ਛੇ ਮਹੀਨੇ ਹੋ ਗਏ ਆ।''

"...ਤੇ ਹੁਣ ਫਿਰ ਫੜ ਕਿਵੇਂ ਹੋ ਗਈਆਂ ?''

"ਇਹ ਤਾਂ ਅਸੀਂ ਹੈਰਾਨ ਹੋ ਗਈਆਂ ਸਾਂ ਜਦ ਪਿਛਲੇ ਹਫਤੇ ਬਰਮਿੰਘਮ ਤੋਂ ਵਾਪਿਸ ਆਈਆਂ ਤਾਂ ਸਾਡਾ ਅਤੇ ਚਾਚੇ ਦਾ ਸਾਰਾ ਪ੍ਰੀਵਾਰ ਸਾਡੀ ਇੰਤਜ਼ਾਰ ਕਰ ਰਿਹਾ ਸੀ। ਮੇਰੇ ਅੱਬਾ ਬਹੁਤ ਖ਼ਫਾ ਸਨ। ਜਦ ਉਹਨਾਂ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਸਾਨੂੰ ਬਹੁਤ ਮਾਰਿਆ। ਚਾਚੇ ਨੇ ਵੀ ਆਪਣੀਆਂ ਲੜਕੀਆਂ ਨੂੰ ਬਹੁਤ ਕੁੱਟਿਆ। ਸਵੇਰ ਨੂੰ ਮੇਰੀ ਮਾਂ ਨੇ ਦਸਿਆ ਕਿ ਜਦ ਉਹ ਰਾਤ ਨੂੰ ਪਾਣੀ ਪੀਣ ਉੱਠੀ ਤਾਂ ਉਹਨੇ ਸਾਡੇ ਕਮਰੇ ਦਾ ਦਰਵਾਜ਼ਾ ਖੁਲ੍ਹਾ ਦੇਖਿਆ ਤੇ ਜਦ ਉਹ ਕਮਰੇ ਵਿਚ ਆਈ ਤਾਂ ਅਸੀਂ ਉਥੇ ਨਹੀਂ ਸਾਂ। ਇਸ 'ਤੇ ਉਹਨੇ ਸਾਰਾ ਪ੍ਰੀਵਾਰ ਜਗਾ ਲਿਆ ਤੇ ਅੱਬਾ ਨੇ ਜਦ ਚਾਚਾ ਜੀ ਨੂੰ ਫੂਨ ਕੀਤਾ ਤਾਂ ਉਹਨੇ ਦਸਿਆ ਕਿ, ਉਹਦੀਆਂ ਦੋਵੇਂ ਕੁੜੀਆਂ ਵੀ ਗ਼ਾਇਬ ਸਨ।

ਹੁਣ ਮੈਨੂੰ ਇਸ ਭੋਲੀ ਭਾਲੀ ਸਾਕੀਨਾ 'ਤੇ ਤਰਸ ਆ ਰਿਹਾ ਸੀ ਤੇ ਇਹਦੀ ਪੱਕੀ ਰੜੀ ਭੈਣ ਨਰਗਸ 'ਤੇ ਗੁੱਸਾ ਕਿ ਉਹ ਮੈਨੂੰ ਮੂਰਖ ਬਨਾਉਣ ਵਿਚ ਸਫਲ ਹੋ ਗਈ ਸੀ। ਮੈਂ ਗੱਲ ਚਾਲੂ ਰੱਖਣ ਲਈ ਸਾਕੀਨਾ ਨੂੰ ਸੁਆਲ ਕੀਤਾ, "ਬਰਮਿੰਘਮ ਤੁਸੀਂ ਕਿਥੇ ਜਾਂਦੀਆਂ ਸੀ ?''

"ਆਸਟਨ ਦੇ ਇਲਾਕੇ ਵਿਚ, ਉਥੇ ਨਜਮਾ ਦਾ ਫਲੈਟ ਹੈ ਤੇ ਨਜਮਾ ਸਾਡੀ ਸਹੇਲੀ ਹੈ।''

"ਇਹ ਨਜਮਾ ਕਿਵੇਂ ਤੁਹਾਡੀ ਸਹੇਲੀ ਬਣ ਗਈ ?'' ਮੈਂ ਪੁਛਿਆ।

"ਨਜਮਾ ਦਾ ਘਰ ਵਾਲਾ ਲਾਤੀਫ ਸਾਡੇ ਇਕ ਰਿਸ਼ਤੇਦਾਰ ਦਾ ਦੋਸਤ ਹੈ ਤੇ

ਉਹਨੇ ਹੀ ਇਕ ਵਾਰ ਵਾਕਫੀਅਤ ਕਰਵਾਈ ਸੀ। ਲਤੀਫ ਅੱਜ ਕਲ੍ਹ ਪਾਕਿਸਤਾਨ ਗਿਆ ਹੋਇਆ ਹੈ। ਨਜਮਾ ਉਹਨੇ ਰਖੇਲ ਰੱਖੀ ਹੋਈ ਹੈ ਤੇ ਉਹਦੀ ਅਸਲੀ ਬੀਵੀ ਮੁਲਕ 'ਚ ਏ।"

"ਇਹ ਨਜਮਾ ਕਦੋਂ ਦੀ ਲਤੀਫ ਨੇ ਰਖੇਲ ਰੱਖੀ ਹੋਈ ਏ ?" ਮੈਂ ਪੁਛਿਆ।

"ਪੱਕਾ ਪਤਾ ਤਾਂ ਨਹੀਂ ਪਰ ਸਾਡੀ ਵਾਕਫੀਅਤ ਤੋਂ ਪਹਿਲਾਂ ਦੀ ਹੀ ਉਹ ਉਥੇ ਰਹਿੰਦੀ ਏ। ਇਹਦਾ ਅਸਲੀ ਨਾਂ ਤਾਂ ਨਰਿੰਦਰ ਕੌਰ ਏ ਤੇ ਇਹ ਸਿੱਖਾਂ ਦੀ ਕੁੜੀ ਏ।"

ਜਿਉਂ ਜਿਉਂ ਸਾਕੀਨਾ ਖੁਲ੍ਹਦੀ ਜਾ ਰਹੀ ਸੀ ਮੇਰੀ ਉਤਸੁਕਤਾ ਵਧਦੀ ਜਾਂਦੀ ਸੀ। ਦੁਨੀਆਂ ਦੀ ਵਾਕਫੀਅਤ ਹੋ ਰਹੀ ਸੀ। ਮੈਂ ਫਿਰ ਸੁਆਲ ਕੀਤਾ, "ਨਜਮਾ ਕੋਲ ਹੋਰ ਕੌਣ ਕੌਣ ਆਉਂਦਾ ਹੈ ?"

"ਉਥੇ ਤਾਂ ਕਈ ਕੁੜੀਆਂ ਹੁੰਦੀਆਂ ਹਨ। ਬਲਜੀਤ ਅਤੇ ਮਨਜੀਤ ਲਮਿੰਗਟਨਸਪਾ ਤੋਂ ਆਉਂਦੀਆਂ ਨੇ। ਕਈ ਵਾਰ ਉਹਨਾਂ ਨਾਲ ਸੁਸ਼ਮਾ ਅਤੇ ਮੰਜੂ ਵੀ ਹੁੰਦੀਆਂ ਹਨ।"

"ਕੀ 'ਸਫ' ਅਤੇ 'ਐਲਨ' ਤੋਂ ਬਿਨਾਂ ਉਥੇ ਹੋਰ ਵੀ ਕੋਈ ਮੁੰਡਾ ਹੁੰਦੈ ?" ਮੈਂ ਸੁਆਲ ਕੀਤਾ।

"ਮੈਂ ਤਾਂ 'ਸਫ' ਅਤੇ 'ਐਲਨ' ਨੂੰ ਹੀ ਜ਼ਿਆਦਾ ਜਾਣਦੀ ਹਾਂ, ਵੈਸੇ ਉਥੇ ਤਾਂ ਮੇਲਾ ਹੀ ਲੱਗਾ ਹੁੰਦੈ। ਘੱਟੋ ਘੱਟ ਪੰਜ ਛੇ ਹੋਰ ਮੁੰਡੇ ਵੀ ਹੁੰਦੇ ਆ।"

"ਉਹਨਾਂ ਦੀਆਂ ਕਿੰਨੀਆਂ ਕੁ ਉਮਰਾਂ ਹਨ ?" ਮੈਂ ਪੁਛਿਆ।

"ਵੀਹ ਸਾਲਾਂ ਤੋਂ ਉੱਪਰ ਹੀ ਹੋਣਗੇ।"

ਮੈਂ ਸਾਕੀਨਾ ਦੀਆਂ ਗੱਲਾਂ 'ਤੇ ਹੈਰਾਨ ਹੋ ਰਿਹਾ ਸੀ। ਬੜੇ ਹੌਸਲੇ ਨਾਲ ਮੈਂ ਸਾਕੀਨਾ ਨੂੰ ਸੁਆਲ ਕੀਤਾ, "ਸਾਕੀਨਾ ਮੈਨੂੰ ਤੇਰੇ 'ਤੇ ਯਕੀਨ ਬੱਝ ਗਿਆ ਹੈ। ਹੁਣ ਮੈਨੂੰ ਇਹ ਦੱਸ ਕਿ ਨਜਮਾ ਦੇ ਘਰ ਹੁੰਦਾ ਕੀ ਹੈ ?"

ਮੇਰੇ ਇਸ ਸੁਆਲ 'ਤੇ ਉਹ ਸ਼ਰਮ ਨਾਲ ਲਾਲ ਹੋ ਗਈ ਤੇ ਹੱਸਣ ਲੱਗ ਪਈ। ਕੁੱਝ ਹੀ ਪਲਾਂ ਬਾਅਦ ਇਕੋ ਹੀ ਸਾਹ ਵਿਚ ਜੁਆਬ ਦੇ ਗਈ।

"ਤੈਨੂੰ ਪਤਾ ਹੀ ਹੈ ਕਿ ਅਸੀਂ ਉਹਨਾਂ ਨਾਲ ਸੌਂਦੀਆਂ ਰਹੀਆਂ ਹਾਂ। ਹੋਰ ਕੀ ਕਰਨਾ ਸੀ ?"

"ਤੇਰਾ ਬੁਆਏ ਫਰੈਂਡ ਕੌਣ ਹੈ ?" ਮੈਂ ਪੁਛਿਆ।

"ਮੈਨੂੰ ਤਾਂ ਐਲਨ ਚੰਗਾ ਲੱਗਦੈ, ਮੈਂ ਉਹਦੇ ਨਾਲ ਹੀ ਸੈਕਸ ਕਰਦੀ ਹਾਂ। ਮੈਨੂੰ ਉਹ ਬੜਾ ਪਿਆਰ ਕਰਦੈ ਤੇ ਕਹਿੰਦਾ ਹੈ ਕਿ ਮੈਂ ਤੇਰੇ ਨਾਲ ਵਿਆਹ ਕਰਵਾ ਲੈਣੈ। ਵੈਸੇ ਤਾਂ ਮੈਂ ਦੋ ਵਾਰ 'ਸਫ' ਨਾਲ ਵੀ ਸੁੱਤੀ ਸੀ ਪਰ ਉਹ ਮੈਨੂੰ ਚੰਗਾ



ਨਹੀਂ ਲੱਗਾ।"

'ਬਾਕੀ ਦੀਆਂ ਕੁੜੀਆਂ ਕੀ ਕਰਦੀਆਂ ਸਨ ?" ਮੈਂ ਸੁਆਲ ਕੀਤਾ।

"ਉਹ ਵੀ ਇਕੱਲੇ ਇਕੱਲੇ ਮੁੰਡੇ ਨਾਲ ਜਾਂ ਤਾਂ ਨਜਮਾ ਦੇ ਘਰ ਤੇ ਜਾਂ ਫਿਰ ਕਿਤੇ ਹੋਰ ਚਲੀਆਂ ਜਾਂਦੀਆਂ, ਨਾਲੇ ਮੈਨੂੰ ਕੀ ਪਤੈ ਉਹ ਕੀ ਕਰਦੇ ਆ।"

"ਸਾਕੀਨਾ ਕੀ ਤੈਨੂੰ ਪਤੈ ਕਿ ਤੂੰ ਗਰਭਵਤੀ ਹੋ ਸਕਦੀ ਏਂ ਤੇ ਫਿਰ ਕੰਮ ਜ਼ਿਆਦਾ ਖ਼ਰਾਬ ਹੋ ਸਕਦੈ ?"

"ਗਰਭਵਤੀ ਕਿਵੇਂ ਹੋ ਸਕਦੀ ਆਂ ਮੈਂ ਤਾਂ 'ਪਿਲਜ਼' ਖਾਂਦੀ ਆਂ। ਮੈਨੂੰ 'ਐਲਨ' ਨੇ ਲਿਆ ਕੇ ਦਿੱਤੀਆਂ ਸਨ।"

ਸਾਕੀਨਾ ਨੇ ਮੈਨੂੰ ਇਹ ਲੰਬੀ ਚੌੜੀ ਕਹਾਣੀ ਦੱਸ ਦਿੱਤੀ ਸੀ ਕਿ ਨਜਮਾ ਦਾ ਘਰ ਇਕ ਤਰ੍ਹਾਂ ਦਾ ਵੇਸਵਾ-ਅੱਡਾ ਸੀ ਜਿਥੇ ਸਭ ਜਾਤਾਂ ਅਤੇ ਧਰਮਾਂ ਦੇ ਮੁੰਡੇ ਕੁੜੀਆਂ ਲੁਤਫ ਲੈਂਦੇ ਸਨ। ਨਜਮਾ ਇਕ ਤਰ੍ਹਾਂ ਦਾ 'ਬਾਈ' ਵਾਲਾ ਰੋਲ ਅਦਾ ਕਰਦੀ ਸੀ। ਨਜਮਾ ਸ਼ਾਇਦ ਆਪਣਾ ਬਦਲਾ ਲੈ ਰਹੀ ਹੋਵੇ ਕਿ ਉਹਦੀ ਜ਼ਿੰਦਗੀ ਤਾਂ ਖ਼ਰਾਬ ਹੋਈ ਹੀ ਹੈ ਤੇ ਫਿਰ ਕਿਉਂ ਨਾ ਉਹ ਹੋਰ ਕੁੜੀਆਂ ਨੂੰ ਵੀ ਆਪਣੇ ਵਰਗੀਆਂ ਬਣਾਵੇ। ਮੈਨੂੰ ਏਸ਼ੀਅਨ ਚੌਧਰੀਆਂ 'ਤੇ ਵੀ ਗੁੱਸਾ ਆ ਰਿਹਾ ਸੀ ਕਿ ਇਹਨਾਂ ਨੇ ਢਾਈ ਇੱਟਾਂ ਦੀਆਂ ਆਪਣੀਆਂ ਆਪਣੀਆਂ ਸੈਂਕੜੇ ਮਸੀਤਾਂ ਯਾਨੀ ਕਿ ਸੰਸਥਾਵਾਂ ਖੜੀਆਂ ਕੀਤੀਆ ਹੋਈਆਂ ਹਨ। ਇਹ ਆਪਣੇ ਜ਼ਾਤੀ ਮੁਫਾਦ ਲਈ ਜੂਤ ਪਤਾਣ ਹੁੰਦੇ ਰਹਿੰਦੇ ਹਨ ਜਾਂ ਢੋਲਕੀਆਂ ਛੈਣਿਆਂ ਨੂੰ ਕੁੱਟਣ ਤੇ ਜ਼ੋਰ ਲਾਉਂਦੇ ਰਹਿੰਦੇ ਹਨ ਜਦੋਂ ਕਿ ਇਹਨਾਂ ਦੀ ਔਲਾਦ ਗਰਕਦੀ ਜਾ ਰਹੀ ਹੈ। ਬਰਤਾਨੀਆਂ ਵਿਚ ਸੈਂਕੜਿਆਂ ਦੀ ਤਾਦਾਦ ਵਿਚ ਬਣੇ ਗੁਰਦੁਆਰੇ, ਮੰਦਰ ਅਤੇ ਮਸੀਤਾਂ ਏਸ਼ੀਅਨ ਕਲਚਰ ਦੀਆਂ ਠੀਕ ਕਦਰਾਂ-ਕੀਮਤਾਂ ਬੱਚਿਆਂ ਨੂੰ ਸਿਖਾਉਣ ਵਿਚ ਮਦਦ ਕਰ ਸਕਦੇ ਹਨ। ਉਥੇ ਕਮਿਊਨਿਟੀ ਸੈਂਟਰ, ਸਲਾਹ ਮਸ਼ਵਰੇ ਲਈ ਸੈਂਟਰ, ਸਿਹਤ ਨੂੰ ਠੀਕ ਰੱਖਣ ਦੀਆਂ ਕਲਾਸਾਂ ਅਤੇ ਕਰਾਟੀ ਕੰਗਫੂ ਵਰਗੇ ਮਾਰਸ਼ਲ ਆਰਟਸ ਸਿਖਾਏ ਜਾ ਸਕਦੇ ਹਨ। ਏਸ਼ੀਅਨ ਤਵਾਰੀਖ ਅਤੇ ਨਸਲਵਾਦ ਵਰਗੇ ਜ਼ਹਿਰ ਬਾਰੇ ਬੱਚਿਆਂ ਨੂੰ ਲੈਕਚਰ ਦਿੱਤੇ ਜਾ ਸਕਦੇ ਹਨ। ਪਰ ਇਹਨਾਂ ਚੌਧਰੀਆਂ ਨੂੰ ਅਗਾਂਹ ਦਾ ਜਨਮ ਸਫਲਾ ਕਰਨ ਦਾ ਜ਼ਿਆਦਾ ਫ਼ਿਕਰ ਹੈ, ਜਿਹਦੇ ਬਾਰੇ ਦੁਨੀਆਂ ਦਾ ਵੱਡੇ ਤੋਂ ਵੱਡਾ ਸਾਇੰਸਦਾਨ, ਸਿਆਸਤਦਾਨ, ਕਿਸੇ ਵੀ ਧਰਮ ਦਾ ਗੁਰੂ ਅਜੇ ਕੋਈ ਠੋਸ ਸਬੂਤ ਨਹੀਂ ਦੇ ਸਕਿਆ। ਜੇਕਰ ਇਹਨਾਂ ਦਾ ਧਰਮ ਜਾਂ ਬਾਬਾ ਇੰਨਾ ਹੀ ਜ਼ਿਆਦਾ ਕਰਨੀ ਵਾਲਾ ਹੈ ਤਾਂ ਫਿਰ ਇਹਨਾਂ ਦੇ ਕਾਕੇ ਕਾਕੀਆਂ ਨੂੰ ਬਦਮਾਸ਼ੀਆਂ ਕਰਨ ਤੋਂ ਕਿਉਂ ਨਹੀਂ ਰੋਕਦਾ ? ਮੈਨੂੰ ਰੋਹ ਸਿਰਫ ਇਹਨਾਂ ਚੌਧਰੀਆਂ ਜਾਂ ਲੋਕਾਂ 'ਤੇ ਹੀ ਨਹੀਂ ਸੀ ਆ ਰਿਹਾ ਸਗੋਂ ਬਰਤਾਨਵੀ

ਢਾਂਚੇ ਦੀਆਂ ਜਟਲ ਚਾਲਾਂ 'ਤੇ ਵੀ ਆ ਰਿਹਾ ਸੀ। ਟੈਲੀਵੀਯਨ, ਰੇਡੀਓ, ਅਖ਼ਬਾਰਾਂ, ਕਿਤਾਬਾਂ ਅਤੇ ਸਕੂਲ ਟੀਚਰਾਂ ਦਾ ਜ਼ੋਰ ਲੱਗਦਾ ਰਹਿੰਦਾ ਹੈ ਕਿ ਕਿਸੇ ਤਰ੍ਹਾਂ ਏਸ਼ੀਅਨਾਂ ਦੀ ਆਪਣੀ ਹੋਂਦ ਖ਼ਤਮ ਹੋ ਜਾਵੇ ਤੇ ਇਹਨਾਂ ਦੀ ਔਲਾਦ ਇਸ ਗੱਲ ਤੋਂ ਹੀ ਸ਼ਰਮ ਮਹਿਸੂਸ ਕਰਨ ਲੱਗ ਪਵੇ ਕਿ ਅਸੀਂ ਏਸ਼ੀਅਨ ਹਾਂ। ਬਰਤਾਨਵੀ ਸਮਾਜ ਇਸ ਗੱਲ ਵਿਚ ਬਹੁਤ ਹੱਦ ਤਕ ਸਫਲ ਵੀ ਹੋ ਰਿਹਾ ਹੈ। ਇਹੋ ਜਿਹੇ ਕੇਸਾਂ ਦਾ ਇਥੇ ਘਾਟਾ ਨਹੀਂ ਹੈ ਜਿਹਨਾਂ ਵਿਚ ਏਸ਼ੀਅਨ ਬੱਚੇ ਸਭ ਏਸ਼ੀਅਨਾਂ ਨੂੰ ਨਫ਼ਰਤ ਨਾਲ ਦੇਖਦੇ ਹਨ ਤੇ ਉਹਨਾਂ ਨੂੰ 'ਬਲੈਕ ਬਾਸਟਰਡ' ਅਤੇ 'ਪਾਕੀ' ਕਹਿੰਦੇ ਹਨ। ਆਪਣੇ ਆਪ ਨੂੰ ਉਹ ਬ੍ਰਿਟਸ਼ ਅਖਵਾ ਕੇ ਫ਼ਖ਼ਰ ਮਹਿਸੂਸ ਕਰਦੇ ਹਨ। ਏਸ਼ੀਅਨ ਭੋਜਨ ਨੂੰ ਉਹ 'ਸਮੈਲੀ' ਯਾਨੀ ਮੁਸ਼ਕ ਮਾਰਦਾ ਕਹਿੰਦੇ ਹਨ। (ਉਹ ਇਸ ਗੱਲ ਤੋਂ ਅਣਜਾਣ ਹਨ ਜਾਂ ਜਾਨਣਾ ਨਹੀਂ ਚਾਹੁੰਦੇ ਕਿ ਬਰਤਾਨੀਆ ਵਿਚ ਦੂਜੇ ਨੰਬਰ 'ਤੇ ਹਰਮਨ ਪਿਆਰਾ ਆਉਣ ਵਾਲਾ ਭੋਜਨ ਏਸ਼ੀਅਨ ਹੈ) ਏਸ਼ੀਅਨ ਜ਼ਬਾਨਾਂ ਨੂੰ ਉਹ 'ਫਨੀ ਲੈਂਗੂਏਜ' ਕਹਿ ਕੇ ਮਖ਼ੌਲ ਉਡਾਉਂਦੇ ਹਨ। ਦੋਸ਼ ਸਿਰਫ ਬਰਤਾਨਵੀ ਸਮਾਜ ਨੂੰ ਦੇ ਕੇ ਅਸੀਂ ਆਪਣੇ ਆਪ ਨੂੰ ਸੁਰਖ਼ਰੂ ਨਹੀਂ ਕਰ ਸਕਦੇ। ਉਹਨਾਂ ਏਸ਼ੀਅਨ ਮਾਪਿਆਂ ਦਾ ਵੀ ਇਥੇ ਕੋਈ ਅਕਾਲ ਨਹੀਂ ਪਿਆ ਹੋਇਆ ਜੋ ਗੋਰਿਆਂ ਦੇ ਗੁਣ-ਗਾਉਂਦੇ ਨਹੀਂ ਥੱਕਦੇ ਤੇ ਘਰ ਵਿਚ ਅੰਗਰੇਜ਼ੀ ਬੋਲਣਾ ਚੰਗਾ ਸਮਝਦੇ ਹਨ। ਇਹ ਹਾਲ ਅਨਪੜ੍ਹ ਜਾਂ ਅੱਧ-ਪੜ੍ਹੇ ਲੋਕਾਂ ਦਾ ਹੀ ਨਹੀਂ ਸਗੋਂ ਗਰੈਜੂਏਟ ਅਤੇ ਪੋਸਟ-ਗਰੈਜੂਏਟ ਮਾਪਿਆਂ ਦਾ ਵੀ ਹੈ।

ਬੱਚਿਆਂ ਨੂੰ ਛੋਟੀ ਉਮਰ 'ਚ ਹੀ ਆਪਣੇ ਮੁਲਕਾਂ ਵਿਚ ਫੇਰਾ ਲੁਆਉਣਾ ਇਸ ਕਰਕੇ ਜ਼ਰੂਰੀ ਹੈ ਕਿ ਉਹ ਖ਼ੁਦ ਆਪ ਜਾ ਕੇ ਸਾਰੇ ਸਮਾਜ ਦੀ ਘੋਖ ਪੜਤਾਲ ਕਰਨ ਅਤੇ ਕਦਰਾਂ-ਕੀਮਤਾਂ ਦੀ ਬਰਤਾਨਵੀ ਸਮਾਜ ਨਾਲ ਤੁਲਨਾ ਕਰਨ। ਨਸਲਵਾਦ ਨੂੰ ਸਮਝ ਸਕਣ ਕਿ 'ਵਾਇਟ ਇਜ਼ ਰਾਈਟ' ਸਰਾਸਰ ਬਕਵਾਸ ਗੱਲ ਹੈ। ਬਰਤਾਨਵੀ ਸਮਾਜ ਸਾਡੇ ਭਲੇ ਦੀ ਕਦੇ ਗੱਲ ਨਹੀਂ ਸੋਚੇਗਾ। ਸਾਡੇ ਬੱਚੇ ਬੜੀ ਸ਼ਸ਼ੋਪੰਜ ਵਿਚ ਹਨ। ਕਈ ਮਾਪੇ ਭੁੱਲੇ ਭਟਕੇ ਫਿਰਦੇ ਹਨ। ਪ੍ਰਵਾਸੀਆਂ ਦੇ ਸੰਤਾਪ ਦੀਆਂ ਇਹ ਦਿਲਚਾਹੂ ਸੱਚਾਈਆਂ ਹਨ ਜਿਹੜੀਆਂ ਸਾਨੂੰ ਹਰ ਰੋਜ਼ ਆਪਣੇ ਆਪ ਹੰਢਾਉਣੀਆਂ ਪੈਂਦੀਆਂ ਹਨ।

ਸਾਕੀਨਾ ਦਾ ਸਕੂਲ ਤੋਂ ਘਰ ਜਾਣ ਦਾ ਸਮਾਂ ਹੋ ਗਿਆ ਸੀ ਤੇ ਮੈਂ ਉਹਨੂੰ ਘਰ ਜਾਣ ਦਿੱਤਾ। ਦੂਜੇ ਦਿਨ ਮੈਂ ਨਰਗਸ ਦੀ ਮੁੱਖ ਅਧਿਆਪਕਾ ਨੂੰ ਜਾ ਮਿਲਿਆ ਅਤੇ ਆਪਣੇ ਵਿਚਾਰ ਸਾਂਝੇ ਕੀਤੇ। ਉਹ ਅਸਲੀ ਕਹਾਣੀ ਸੁਣ ਕੇ ਹੈਰਾਨ ਅਤੇ ਚੁੱਪ ਹੋ ਗਈ ਸੀ। ਮੈਂ ਉਹਨੂੰ ਸੁਆਲ ਕੀਤਾ ਕਿ ਅਗਰ ਤੇਰੀ ਚੌਦਾਂ



ਵਰ੍ਹਿਆਂ ਦੀ ਕੁੜੀ ਇਹੋ ਜਿਹੀਆਂ ਕਰਤੂਤਾਂ ਕਰੇ ਤਾਂ ਤੂੰ ਕੀ ਕਰੇਂਗੀ? ਉਹ ਸਿੱਧਾ ਜੁਆਬ ਦੇਣ ਦੀ ਬਜਾਏ ਗੱਲ ਨੂੰ ਗੋਲ ਮੋਲ ਕਰਨ ਲੱਗ ਪਈ। ਪਰ ਆਖੀਰ 'ਚ ਮੇਰੇ ਨਾਲ ਸਹਿਮਤ ਹੋ ਗਈ ਤੇ ਮੰਨ ਗਈ ਕਿ ਜਿਵੇਂ ਮੁਨਾਸਬ ਸਮਝਾਂ ਇਸ ਕੇਸ ਨੂੰ ਨਿਪਟਾਵਾਂ, ਉਹ ਮੇਰਾ ਪੂਰਾ ਸਾਥ ਦੇਵੇਗੀ। ਮੈਂ ਨਰਗਸ ਨੂੰ ਮਿਲ ਕੇ ਸਭ ਕੁੱਝ ਦੱਸ ਦਿੱਤਾ ਤਾਂ ਉਹ ਕੱਚੀ ਜਿਹੀ ਹੋ ਗਈ ਤੇ ਰੋਣ ਲੱਗ ਪਈ। ਮੈਂ ਨਰਗਸ ਨੂੰ ਸਲਾਹ ਦਿੱਤੀ ਕਿ ਉਹ ਅੱਗੇ ਤੋਂ ਨਜਮਾ ਅਤੇ ਉਹਦੇ ਸਾਥੀਆਂ ਤੋਂ ਦੂਰ ਰਹੇ। ਇਸ ਤੋਂ ਬਾਅਦ ਮੈਂ ਪੁਲੀਸ ਨੂੰ ਸਫ, ਐਲਨ ਅਤੇ ਨਜਮਾ ਦੀਆਂ ਕਰਤੂਤਾਂ ਬਾਰੇ ਦਸਿਆ ਤੇ ਫਲੈਟ ਦਾ ਨੰਬਰ ਅਤੇ ਫੋਨ ਨੰਬਰ ਵੀ ਦਿੱਤਾ। ਪਰ ਪੁਲੀਸ ਨੇ ਇਹ ਕਹਿ ਕੇ ਝੱਗਾ ਝਾੜ ਦਿੱਤਾ ਕਿ ਜਦ ਤੱਕ ਕੁੜੀਆਂ ਖ਼ੁਦ ਜਾਂ ਉਹਨਾਂ ਦੇ ਮਾਪੇ ਆ ਕੇ ਸਾਡੇ ਨਾਲ ਗੱਲ ਨਹੀਂ ਕਰਦੇ ਅਤੇ ਇਸ ਗੱਲ ਨਾਲ ਸਹਿਮਤ ਨਹੀਂ ਹੁੰਦੇ ਕਿ ਕੋਰਟ ਵਿਚ ਜਾ ਕੇ ਬਿਆਨ ਦੇਣਗੇ। ਉਤਨੀ ਦੇਰ ਉਹ ਕੁੱਝ ਨਹੀਂ ਕਰ ਸਕਦੇ। ਮੈਂ ਕਿਹਾ ਤੁਸੀਂ ਘੱਟੋ ਘੱਟ ਉਹਨਾਂ ਬਦਮਾਸ਼ਾਂ ਦੀ ਕਾਰ ਦਾ ਪਿੱਛਾ ਕਰ ਸਕਦੇ ਹੋ ਤੇ ਕਿਸੇ ਤਰ੍ਹਾਂ ਦਾ ਵੀ ਬਹਾਨਾ ਬਣਾ ਕੇ ਤੰਗ ਕਰ ਸਕਦੇ ਹੋ। ਉਹਨਾਂ ਦੇ ਫਲੈਟ ਵਿਚ ਜਾ ਕੇ ਪੁੱਛ ਪੜਤਾਲ ਕਰ ਸਕਦੇ ਹੋ ਕਿ ਕੀ ਹੋ ਰਿਹਾ ਹੈ। ਇਸ ਤੇ ਵੀ ਉਹ ਸਫ਼ਾਈਆਂ ਦਿੰਦੇ ਰਹੇ ਕਿ ਜਦ ਸਾਨੂੰ ਇਤਲਾਹ ਮਿਲੇਗੀ ਕਿ 'ਉਹ ਲੁੱਚੇ' ਸ਼ਹਿਰ ਵਿਚ ਹਨ ਅਸੀਂ ਉਹਨਾਂ ਦਾ ਪਿੱਛਾ ਕਰਾਂਗੇ। ਜਿਥੋਂ ਤਕ ਫਲੈਟ ਵਿਚ ਜਾ ਕੇ ਪੁੱਛ ਪੜਤਾਲ ਦੀ ਗੱਲ ਹੈ ਉਹਦੇ ਬਾਰੇ ਬਰਮਿੰਘਮ ਦੀ ਪੁਲੀਸ ਹੀ ਕੁੱਝ ਕਰ ਸਕਦੀ ਹੈ ਤੇ ਉਹਨਾਂ ਕੋਲ ਸਭ ਰੀਕਾਰਡ ਹੈ।

ਪੁਲੀਸ ਤੋਂ ਨਿਮੋਸ਼ ਹੋਇਆ ਮੈਂ ਸਾਕੀਨਾ ਅਤੇ ਨਰਗਸ ਦੇ ਮਾਪਿਆਂ ਨੂੰ ਜਾ ਮਿਲਿਆ। ਉਹ ਸ਼ਰਮ ਦੇ ਮਾਰੇ ਮੇਰੇ ਨਾਲ ਗੱਲ ਨਹੀਂ ਸਨ ਕਰ ਰਹੇ। ਕਾਫੀ ਜ਼ਿਆਦਾ ਗੱਲਬਾਤ ਤੋਂ ਬਾਅਦ ਮੈਂ ਉਹਨਾਂ ਦਾ ਵਿਸ਼ਵਾਸ ਜਿੱਤ ਸਕਿਆ ਕਿ ਮੈਂ ਉਹਨਾਂ ਦੇ ਦੁੱਖ ਵਿਚ ਸ਼ਰੀਕ ਹਾਂ ਤੇ ਹਰ ਤਰ੍ਹਾਂ ਦੀ ਮਦਦ ਕਰਨੀ ਚਾਹੁੰਦਾ ਹਾਂ। ਮਾਪਿਆਂ ਨੂੰ ਸਾਕੀਨਾ ਨੇ ਪਹਿਲਾਂ ਹੀ ਸਾਰੀ ਗੱਲ ਦੱਸ ਦਿੱਤੀ ਸੀ। ਸਾਕੀਨਾ ਦਾ ਪਿਉ ਅਤੇ ਭਰਾ ਗੁੱਸੇ ਨਾਲ ਭਰੇ ਪਏ ਸਨ। ਉਹਨਾਂ ਮੈਨੂੰ ਦਸਿਆ ਕਿ ਉਹ ਹੁਣ ਆਪ ਜਾ ਕੇ ਇਹਨਾਂ ਕੁੜੀਆਂ ਨੂੰ ਸਕੂਲ ਤੋਂ ਲੈ ਆਉਂਦੇ ਹਨ ਤੇ ਸਵੇਰ ਨੂੰ ਛੱਡਣ ਜਾਂਦੇ ਹਨ। ਪਿਉ ਨੇ ਹੋਰ ਦਸਿਆ ਸੀ ਕਿ "ਅਸੀਂ ਬਰਮਿੰਘਮ ਵੀ ਇਕੱਠੇ ਹੋ ਕੇ ਦੋ ਵਾਰ ਜਾ ਆਏ ਹਾਂ ਪਰ ਉਹ ਬਦਮਾਸ਼ ਸਾਡੇ ਹੱਥ ਨਹੀਂ ਆਏ। ਇਥੇ ਵੀ ਅਸੀਂ ਉਹਨਾਂ ਦੀ ਭਾਲ ਕਰ ਰਹੇ ਹਾਂ। ਜਿਸ ਦਿਨ ਅੜਿਕੇ ਚੜ੍ਹ ਗਏ। ਉਹਨਾਂ ਦੀ ਹੱਡੀ ਪਸਲੀ ਇਕ ਕਰ ਦੇਣੀ ਹੈ। ਮੈਂ

ਉਹਨਾਂ ਨੂੰ ਹਰ ਤਰ੍ਹਾਂ ਦਾ ਸਾਥ ਦੇਣ ਦਾ ਵਾਇਦਾ ਕਰਕੇ ਅਤੇ ਇਹ ਭਰੋਸਾ ਦੇ ਕੇ ਕਿ ਉਹਨਾਂ ਦਾ ਦੁੱਖ ਮੇਰਾ ਦੁੱਖ ਹੈ ਵਾਪਿਸ ਦਫਤਰ ਆ ਗਿਆ।

ਸਾਕੀਨਾ ਅਤੇ ਨਰਗਸ ਦੇ ਸਕੂਲਾਂ ਵੀ ਮੈਨੂੰ ਹਰ ਤਰ੍ਹਾਂ ਦੀ ਜਾਣਕਾਰੀ ਦੇਣ ਦਾ ਵਾਇਦਾ ਕੀਤਾ। ਇਸ ਤੋਂ ਬਾਅਦ ਦੋ ਤਿੰਨ ਵਾਰੀ 'ਸਫ, ਐਲਨ, ਨਜਮਾ ਜੁੰਡਲੀ' ਸਕੂਲਾਂ ਕੋਲ ਆ ਕੇ ਗੇੜੇ ਕੱਢਦੇ ਰਹੇ ਹਨ ਤੇ ਮੈਂ ਫੌਰਨ ਪੁਲੀਸ ਨੂੰ ਇਤਲਾਹ ਵੀ ਦਿੰਦਾ ਰਿਹਾ ਪਰ ਪੁਲੀਸ ਨੇ ਉਹਨਾਂ ਦਾ ਕਦੇ ਕੁਝ ਨਾ ਕੀਤਾ। ਉਹਨਾਂ ਦੀ ਕਾਲੇ ਰੰਗ ਅਤੇ ਬਾਰਡਰ ਤੋਂ ਲਾਲ ਕੀਤੀ ਕਾਰ ਹਲਕੇ ਕੁੱਤੇ ਵਾਂਗ ਗੇੜੇ ਕੱਢਦੀ। ਮਿਥੇ ਹੋਏ ਅੱਡੇ, ਬਸ ਸਟੇਸ਼ਨ ਕੋਲ ਉਹ ਇਕ ਖਾਸ ਤਰ੍ਹਾਂ ਦੀ ਆਵਾਜ਼ ਕੱਢਣ ਵਾਲਾ ਹੌਰਨ ਵਜਾਉਂਦੇ। ਪਰ ਉਹਨਾ ਨੂੰ ਨੱਥ ਪਾਉਣ ਵਾਲਾ ਉਥੇ ਕੋਈ ਨਹੀਂ ਸੀ ਹੁੰਦਾ। ਇਕ ਦਿਨ 'ਗੈਰ ਹਾਜ਼ਰ ਰਹਿਣ ਵਾਲੇ ਬੱਚਿਆਂ ਦੀ ਸਕੂਲ ਅਫਸਰ' ਨੇ ਮੈਨੂੰ ਦਸਿਆ ਕਿ ਉਹਨਾਂ ਸ਼ੁਤਰੇ ਬਦਮਾਸ਼ਾਂ ਨੇ ਉਹਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਹੈ ਤੇ ਉਹ ਘਬਰਾਈ ਦੇ ਕੇ ਇਕ ਦੁਕਾਨ 'ਚ ਵੜ ਕੇ ਮਸੀਂ ਉਹਨਾਂ ਤੋਂ ਬਚੀ। ਪੁਲੀਸ ਨੂੰ ਦੱਸਣ ਤੇ ਵੀ ਉਹਨਾਂ ਇਸ ਬਾਰੇ ਕੁਝ ਨਹੀਂ ਕੀਤਾ।

ਕੁਝ ਹਫਤਿਆਂ ਬਾਅਦ ਸਾਕੀਨਾ ਅਤੇ ਨਰਗਸ ਦੇ ਸਕੂਲਾ ਤੋਂ ਫੋਨ ਆਇਆ, "ਉਹ ਦੋ ਦਿਨ ਤੋਂ ਸਕੂਲ ਨਹੀਂ ਆ ਰਹੀਆਂ। ਸਾਨੂੰ ਬੜਾ ਫਿਕਰ ਹੈ। ਕਿਰਪਾ ਕਰਕੇ ਇਹਦੇ ਬਾਰੇ ਜਲਦੀ ਪਤਾ ਕਰਕੇ ਸਾਨੂੰ ਦੱਸਣਾ।"

ਮੈਨੂੰ ਫਿਕਰ ਲੱਗ ਗਿਆ ਕਿ ਹੁਣ ਕੋਈ ਹੋਰ ਭਾਣਾ ਨਾ ਵਰਤ ਗਿਆ ਹੋਵੇ। ਮੈਂ ਸਮਾਂ ਕੱਢ ਕੇ ਮਾਪਿਆਂ ਦੇ ਘਰ ਜਾ ਫੇਰਾ ਮਾਰਿਆ।

ਸਾਕੀਨਾ ਦੇ ਪਿਉ ਨੇ ਮੈਨੂੰ ਕਿਹਾ, "ਨਰਗਸ ਦਾ ਅਸੀਂ ਨਿਕਾਹ ਕਰ ਦਿੱਤਾ ਏ ਤੇ ਸਾਕੀਨਾ ਨੂੰ ਮੁਲਕ ਭੇਜ ਦਿੱਤਾ ਏ। ਸਕੂਲ ਅਸੀਂ ਕੱਲ ਹੀ ਜਾ ਕੇ ਦੱਸ ਆਵਾਂਗੇ।"

ਮੈਂ ਦਫਤਰ ਆ ਕੇ ਸਕੂਲਾਂ ਨੂੰ ਇਸ ਬਾਰੇ ਇਤਲਾਹ ਦੇ ਕੇ ਕੇਸ ਵਾਲੀ ਫਾਇਲ ਬੰਦ ਕਰ ਦਿੱਤੀ।



## ਛੱਟੀਆਂ ਸਹੇਲੀਆਂ

ਇਕ ਦਿਨ ਮੇਰੇ ਗੋਰੇ ਮੈਨੇਜਰ ਮੈਨੂੰ ਦਫਤਰ ਸਦਿਆ ਕਿ ਇਕ ਪੰਦਰਾਂ ਵਰ੍ਹਿਆਂ ਦੀ ਕੁੜੀ ਦਾ ਕੇਸ ਮੈਨੂੰ ਸੌਂਪਣਾ ਹੈ। ਮੈਨੇਜਰ ਨੇ ਮੈਨੂੰ ਕੁੜੀ ਦੇ ਕੇਸ ਬਾਰੇ ਦੱਸਣਾ ਸ਼ੁਰੂ ਕਰ ਦਿੱਤਾ ਤਾਂ ਕਿ ਫਾਇਲ ਪੜ੍ਹਨ ਤੋਂ ਪਹਿਲਾਂ ਮੋਟੀ ਮੋਟੀ ਵਾਕਫੀਅਤ ਕਰਵਾ ਸਕੇ। ਮੈਨੇਜਰ ਨੇ ਦਸਿਆ, "ਗੁਰਿੰਦਰ ਕੌਰ ਦਾ ਕੇਸ ਸਾਡੇ ਕੋਲ ਦੋ ਸਾਲ ਪਹਿਲਾਂ ਆਇਆ ਸੀ ਜਦ ਇਹਦੇ ਮਾਪਿਆਂ ਇਹਨੂੰ ਕੁੱਟਿਆ ਸੀ ਕਿ ਇਹ ਸਕੂਲ ਜਾਣ ਦੀ ਬਜਾਏ ਆਵਾਰਾ ਮੁੰਡਿਆਂ ਨਾਲ ਤੁਰੀ ਫਿਰਦੀ ਏ। ਕਿਉਂਕਿ ਆਪਣੇ ਦਫਤਰ ਵਿਚ ਉਸ ਵੇਲੇ ਏਸ਼ੀਅਨ ਕਾਮਿਆਂ ਦੀ ਘਾਟ ਸੀ ਇਸ ਕਰਕੇ ਇਹ ਕੇਸ ਇਕ ਗੋਰਾ ਸੋਸ਼ਲ ਵਰਕਰ ਕਰ ਰਿਹਾ ਸੀ। ਗੁਰਿੰਦਰ ਸਾਨੂੰ ਉਸ ਵੇਲੇ ਕਹਿ ਰਹੀ ਸੀ ਕਿ ਮੈਂ ਵਾਪਿਸ ਘਰ ਨਹੀਂ ਜਾਣਾ ਤੇ ਅਸੀਂ ਉਸ ਨੂੰ ਆਪਣੀ ਹਿਫਾਜ਼ਤ ਵਿਚ ਲੈ ਲਿਆ ਸੀ। ਚਾਰ ਮਹੀਨੇ ਹਿਫਾਜ਼ਤ ਵਿਚ ਰੱਖ ਕੇ ਮਾਪਿਆਂ ਦੇ ਜ਼ਿਆਦਾ ਜ਼ੋਰ ਪਾਉਣ ਤੇ ਅਸੀਂ ਗੁਰਿੰਦਰ ਨੂੰ ਵਾਪਿਸ ਘਰ ਭੇਜ ਦਿੱਤਾ ਅਤੇ ਕੇਸ ਬੰਦ ਕਰ ਦਿੱਤਾ ਸੀ। ਹੁਣ ਕੱਲ ਫਿਰ ਉਹ ਦਫਤਰ ਆਈ ਸੀ ਤੇ ਕਹਿੰਦੀ ਸੀ : "ਮੈਨੂੰ ਹਿਫਾਜ਼ਤ ਵਿਚ ਲੈ ਲਵੋ, ਮੈਂ ਆਪਣੇ ਘਰ ਨਹੀਂ ਰਹਿਣਾ ਚਾਹੁੰਦੀ ਕਿਉਂਕਿ ਮੇਰਾ ਡੈਡੀ ਅਤੇ ਵੱਡਾ ਭਰਾ ਮੈਨੂੰ ਬਾਹਰ ਨਹੀਂ ਜਾਣ ਦਿੰਦੇ ਤੇ ਮਾਰਦੇ ਰਹਿੰਦੇ ਹਨ।"

ਜਦ ਕੇਸ ਮੇਰੇ ਹਵਾਲੇ ਕਰ ਦਿੱਤਾ ਗਿਆ ਤਾਂ ਮੈਂ ਸਾਰੀ ਫਾਇਲ ਪੜ੍ਹੀ। ਗੋਰੇ ਸੋਸ਼ਲ ਵਰਕਰ ਦੀ ਮੂਰਖਤਾ ਮੈਨੂੰ ਨਜ਼ਰ ਆ ਰਹੀ ਸੀ ਕਿ ਜਦੋਂ ਇਸ ਕੇਸ ਦੀ ਅਜੇ ਸ਼ੁਰੂਆਤ ਹੀ ਹੋਈ ਸੀ, ਉਹਨੇ ਮਾਪਿਆਂ ਨਾਲ ਇਕ ਵਾਰ ਹੀ ਸੰਪਰਕ ਕਰਨ ਤੇ ਗੁਰਿੰਦਰ ਨੂੰ ਹਿਫਾਜ਼ਤ ਵਿਚ ਲੈ ਲਿਆ ਸੀ। ਏਸ਼ੀਅਨ ਜ਼ਬਾਨਾਂ ਅਤੇ ਕਲਚਰ ਤੋਂ ਅਣਜਾਣ ਗੋਰੇ; ਗੁਰਿੰਦਰ ਦੇ ਮਾਪਿਆਂ ਦੀ ਇਕ ਤਰ੍ਹਾਂ

ਤਹਿ ਲਾ ਕੇ ਰੱਖ ਦਿੱਤੀ ਸੀ। ਜਦੋਂ ਕਿ ਉਹਨੂੰ ਚਾਹੀਦਾ ਸੀ ਕਿ ਕਿਸੇ ਏਸ਼ੀਅਨ ਸੋਸ਼ਲ ਵਰਕਰ ਨਾਲ ਕੇਸ ਬਾਰੇ ਸਲਾਹ ਕਰ ਕੇ ਮੁਆਮਲੇ ਨੂੰ ਨਿਪਟਾਉਣ ਦੀ ਕੋਸ਼ਿਸ਼ ਕਰਦਾ। ਪਰ ਇਸ ਚਿੱਟੀ ਚਮੜੀ ਨੂੰ ਕੀ ਚੱਟੀ ਪਈ ਆ ਕਿ ਸਾਡੇ ਲਈ ਇਹ ਇਨ੍ਹਾਂ ਤਕਲੀਫ਼ ਕਰਨ। ਗੁਰਿੰਦਰ ਦਾ ਕੇਸ ਹੁਣ ਕਾਫ਼ੀ ਖਰਾਬ ਹੋ ਚੁੱਕਾ ਸੀ। ਉਹ ਪਿਛਲੇ ਦੋ ਸਾਲਾਂ ਵਿਚ ਕਈ ਵਾਰ ਗੋਰਿਆਂ ਦੇ ਹੋਸਟਲ ਆਈ ਅਤੇ ਦੋ ਵਾਰੀ ਸੋਸ਼ਲ ਸਰਵਿਸਜ਼ ਦੀ ਹਿਫਾਜ਼ਤ ਵਿਚ ਵੀ ਕਿਸੇ ਹੋਰ ਇਲਾਕੇ ਦੇ ਦਫ਼ਤਰ ਰਾਹੀਂ ਰਹਿ ਚੁੱਕੀ ਸੀ। ਉਸ ਵੇਲੇ ਘਰ ਦਾ ਪਤਾ ਲਿਖਾਉਣ ਦੀ ਬਜਾਏ ਗੁਰਿੰਦਰ ਹੋਸਟਲ ਦਾ ਪਤਾ ਲਿਖਾ ਦਿੰਦੀ ਸੀ ਅਤੇ ਹੋਸਟਲ ਵਾਲੇ ਇਲਾਕੇ ਦਾ ਸੋਸ਼ਲ ਸਰਵਿਸਜ਼ ਦਫ਼ਤਰ ਗੁਰਿੰਦਰ ਦੇ ਆਖੇ ਲੱਗ ਉਹਦੇ ਰਹਿਣ ਦਾ ਪ੍ਰਬੰਧ ਕਰ ਦਿੰਦਾ ਸੀ। ਕਿਸੇ ਵੀ ਗੋਰੇ ਸੋਸ਼ਲ ਵਰਕਰ ਨੇ ਕੇਸ ਦੀ ਤਹਿ ਵਿਚ ਜਾਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਮਾਪਿਆਂ ਨਾਲ ਸੰਪਰਕ 'ਨਾ-ਹੋਇਆਂ' ਨਾਲ ਦਾ ਹੀ ਹੋਇਆ ਸੀ। ਗੋਰੇ ਸੋਸ਼ਲ ਵਰਕਰਾਂ ਨੇ ਸਿਰਫ਼ ਗੁਰਿੰਦਰ ਦੀਆਂ ਹੀ ਝੂਠੀਆਂ ਕਹਾਣੀਆਂ ਸੁਣੀਆਂ ਸਨ ਤੇ ਉਹਦੀਆਂ ਗੱਲਾਂ ਦਾ ਅੱਖਰ ਅੱਖਰ ਸੱਚ ਮੰਨ ਲਿਆ ਸੀ। ਇਹੋ ਜਿਹਾ ਡਰਾਮਾ ਸਾਡੇ ਨਾਲ ਇਥੇ ਨਿੱਤ ਹੁੰਦਾ ਰਹਿੰਦਾ ਹੈ। ਸੋਸ਼ਲ ਵਰਕਰ ਦੀ ਪੂਰਾ ਸਮਾਂ ਦੋ ਸਾਲਾਂ ਦੀ ਪੜ੍ਹਾਈ ਵਿਚ ਇਹ ਇਕ ਦਿਨ ਵੀ ਕਾਲਿਆਂ ਦੇ ਕਲਚਰ ਬਾਰੇ ਨਹੀਂ ਦੱਸਦੇ ਅਤੇ ਨਸਲਵਾਦ ਵਰਗੇ ਕੋਹੜ ਨੂੰ ਨੰਗਿਆਂ ਕਰਨ ਲਈ ਦੋ ਸਾਲਾਂ ਵਿਚ ਦੋ ਕੁ ਘੰਟੇ ਲਾਉਂਦੇ ਹਨ। ਜਦੋਂ ਕਿ ਇਹ ਬਰਤਾਨਵੀ ਸਮਾਜ ਨੂੰ 'ਬਹੁ-ਸਭਿਅਕ' ਅਤੇ 'ਬਹੁ-ਨਸਲੀ ਸਮਾਜ' ਕਹਿੰਦੇ ਹਨ। ਹਰ ਸਾਲ ਹਜ਼ਾਰਾਂ ਦੀ ਤਦਾਦ ਵਿਚ ਕੁਆਲੀਫਾਇਡ ਸੋਸ਼ਲ ਵਰਕਰ' ਪੈਦਾ ਕੀਤੇ ਜਾਂਦੇ ਹਨ ਤੇ ਉਹ ਇਸ 'ਕਥਿਤ ਬਹੁ-ਸਭਿਅਕ ਬਹੁ-ਨਸਲੀ ਸਮਾਜ' ਵਿਚ ਗੈਰ-ਗੋਰਿਆਂ ਨਾਲ ਕੰਮ ਕਰਦੇ ਹਨ। ਸਾਲ 1982 ਵਿਚ ਜਦ ਮੈਂ ਇਹ ਕੋਰਸ ਸ਼ੁਰੂ ਕੀਤਾ ਤਾਂ ਮੇਰੀ ਕਲਾਸ ਵਿਚ 79 ਵਿਦਿਆਰਥੀ ਵਿਦਿਆਰਥਣਾਂ ਸਨ ਤੇ ਮੈਂ ਸਵਾ ਲੱਖ ਏਸ਼ੀਅਨ ਸਾਂ। ਜਿੰਨਾਂ ਕੁ ਖੌਰੂ ਮੈਂ ਪਾ ਸਕਦਾ ਸੀ ਪਾਇਆ ਤੇ ਜਿਸ ਦਾ ਨਤੀਜਾ ਇਹ ਹੋਇਆ ਕਿ ਕਾਲਿਜ ਵਾਲਿਆਂ 'ਇਕ ਦਿਨ' ਨਸਲਵਾਦ ਬਾਰੇ ਗੱਲ ਬਾਤ ਲਈ ਨਿਸ਼ਚਤ ਕਰ ਲਿਆ। ਮੈਂ ਦੇਖ ਕੇ ਹੈਰਾਨ ਹੋ ਗਿਆ ਕਿ ਉਸ ਦਿਨ 79 ਪੜ੍ਹਾਕੂਆਂ 'ਚੋਂ ਸਮੇਤ ਮੇਰੇ ਵੀਹ ਹਾਜ਼ਰ ਸਨ ਤੇ ਇਹਨਾਂ 'ਚੋਂ ਵੀ ਦੁਪਿਹਰੋਂ ਬਾਅਦ ਅੱਧੇ ਘਰ ਵਾਪਿਸ ਚਲੇ ਗਏ।

ਗੋਰਿਆਂ ਦੀਆਂ ਦਲੀਲਾਂ ਆਪਾ ਵਿਰੋਧੀ ਹਨ। ਇਕ ਪਾਸੇ ਤਾਂ ਇਹ ਪਿੱਟਦੇ ਹਨ ਕਿ ਏਸ਼ੀਅਨਾਂ ਸਾਡਾ ਮੁਲਕ ਭਰ ਦਿੱਤਾ ਹੈ ਤੇ ਇਹਨਾਂ ਨੂੰ ਆਉਣ ਤੋਂ ਰੋਕਿਆ ਜਾਵੇ। ਦੂਜੇ ਪਾਸੇ ਜਦ ਕਿਸੇ ਲੋੜ ਦੀ ਗੱਲ ਹੁੰਦੀ ਹੈ, ਉਹਨਾਂ ਦੀਆਂ ਜ਼ਰੂਰਤਾਂ ਵੱਲ ਖਿਆਲ ਨਹੀਂ ਕੀਤਾ ਜਾਂਦਾ। ਗੋਰੇ ਕਹਿੰਦੇ ਹਨ, ''ਇਹ ਕਾਹਦਾ ਰੌਲਾ ਪਾ ਰਹੇ ਹਨ ਇਹਨਾਂ ਦੀ ਗਿਣਤੀ ਤਾਂ ਮਸੀਂ ਤਿੰਨ ਪ੍ਰਤੀਸ਼ਤ ਹੈ।''

ਇਹਨਾਂ ਦੇ ਨਸਲਵਾਦ ਦਾ ਕੁਹਾੜਾ ਹਰ ਮਹਿਕਮੇ; ਅਦਾਰੇ ਅਤੇ ਹਰ ਥਾਂ ਕਾਲਿਆਂ ਨੂੰ ਵੱਢਦਾ ਹੈ। ਮੈਨੂੰ ਉਹਨਾਂ ਏਸ਼ੀਅਨਾਂ ਦੀ ਅਕਲ ਤੇ ਤਰਸ ਆਉਂਦਾ ਹੈ ਜੋ ਗੋਰਿਆਂ ਦੀਆਂ ਖੋਖਲੀਆਂ ਦਲੀਲਾਂ ਨਾਲ ਸਹਿਮਤ ਹੋ ਜਾਂਦੇ ਹਨ ਤੇ ਇਹਨਾਂ ਦੀ ਬੋਲੀ ਬੋਲਦੇ ਹਨ। ਮੈਂ ਉਹਨਾਂ 'ਕੋਕੋਨੱਟ ਏਸ਼ੀਅਨਾਂ' ਨੂੰ 'ਨਸਲਵਾਦੀ ਗੋਰਿਆਂ' ਨਾਲੋਂ ਵੀ ਖਤਰਨਾਕ ਸਮਝਦਾ ਹਾਂ ਜੋ ਚਮੜੀ ਵੱਲੋਂ ਤਾਂ ਭਾਵੇਂ ਭੂਰੇ ਜਾਂ ਕਾਲੇ ਹਨ ਪਰ ਅੰਦਰੋਂ ਚਿੱਟੇ ਬਣੇ ਪਏ ਹਨ। ਜਿਸ ਤਰ੍ਹਾਂ ਹਿੰਦੁਸਤਾਨ ਤੇ ਰਾਜ ਕਰਨ ਵੇਲੇ ਇਹਨਾਂ ਜ਼ੈਲਦਾਰ ਅਤੇ ਜਾਗੀਰਦਾਰ ਪੈਦਾ ਕੀਤੇ ਸਨ, ਇਸੇ ਤਰ੍ਹਾਂ ਹੀ ਇਥੇ ਵੀ ਕਿਸੇ 'ਕੋਕੋਨੱਟ' ਨੂੰ ਇਕ ਅੱਧੀ ਨੌਕਰੀ ਦੇ ਕੇ ਆਪਣੇ ਆਪ ਨੂੰ ਇਨਸਾਫ਼ ਦੇ ਅਲੰਬਰਦਾਰ ਕਹਾਉਣ ਲੱਗ ਪੈਂਦੇ ਹਨ। ਉਹਨਾਂ ਬੇਹਯਾ ਅਤੇ ਜ਼ਮੀਰ ਮਾਰ ਚੁੱਕੇ ਏਸ਼ੀਅਨਾਂ ਦੀ ਇਥੇ ਗਿਣਤੀ ਕੋਈ ਥੋੜੀ ਨਹੀਂ ਹੈ, ਜੋ ਹਸਪਤਾਲਾਂ; ਡਾਕਖਾਨਿਆਂ ਬੈਂਕਾਂ ਅਤੇ ਕਈ ਹੋਰ ਸਰਕਾਰੀ, ਗੈਰ-ਸਰਕਾਰੀ ਮਹਿਕਮਿਆਂ ਵਿਚ ਕੰਮ ਕਰਦੇ ਹਨ ਅਤੇ ਏਸ਼ੀਅਨ ਜ਼ਬਾਨਾਂ ਜਾਣਦੇ ਹੋਣ ਦੇ ਬਾਵਜੂਦ ਅੰਗਰੇਜ਼ੀ ਨਾ ਜਾਨਣ ਵਾਲੇ ਏਸ਼ੀਅਨਾਂ ਨਾਲ ਅਸਭਿਅਕ ਵਰਤਾਵ ਕਰਦੇ ਹਨ ਕਿ ਮੈਨੂੰ ਤੇਰੀ ਜ਼ਬਾਨ ਨਹੀਂ ਆਉਂਦੀ। ਇਹ ਇਹਨਾਂ 'ਕੋਕੋਨੱਟਾਂ' ਦੀ ਹੀ ਮਿਹਰਬਾਨੀ ਹੈ ਕਿ ਸਾਡੀ ਆਵਾਜ਼ ਗੋਰਿਆਂ ਦੇ ਕੰਨਾ ਤੱਕ ਨਹੀਂ ਪਹੁੰਚਦੀ। ਮੇਰਾ ਵਿਸ਼ਵਾਸ ਹੈ ਅਗਰ ਹੀਥਰੋ ਏਅਰਪੋਰਟ ਤੇ ਕਿਸੇ 'ਕੋਕੋਨੱਟ ਏਸ਼ੀਅਨ' ਨੂੰ ਇਮੀਗਰੇਸ਼ਨ ਅਫ਼ਸਰ ਦੀ ਨੌਕਰੀ ਦੇ ਦਿੱਤੀ ਜਾਵੇ ਤਾਂ ਉਹ ਨਸਲਵਾਦੀ ਗੋਰੇ ਨਾਲੋਂ ਕਾਲਿਆਂ ਨੂੰ ਜ਼ਿਆਦਾ ਤੰਗ ਕਰੇਗਾ। ਮੇਰਾ ਇਹ ਵੀ ਵਿਸ਼ਵਾਸ ਹੈ, ਅਗਰ ਬਾਜ਼ਾਰ ਵਿਚ ਕੋਈ ਇਹੋ ਜਿਹਾ ਰਸਾਇਣਕ ਪਦਾਰਥ ਮਿਲਦਾ ਹੋਵੇ ਜਿਹਦੇ ਨਾਲ "ਇਹਨਾਂ ਕੋਕੋਨੱਟਾਂ" ਦੇ ਚੰਮ ਦਾ ਰੰਗ ਅੰਗਰੇਜ਼ਾਂ ਵਰਗਾ ਹੋ ਸਕੇ ਤਾਂ ਲੱਖਾਂ ਦੀ ਤਦਾਦ ਵਿਚ ਕਾਲੇ ਇਹਦਾ ਇਸਤੇਮਾਲ ਕਰਨਗੇ। ਇਹ ਹੀ ਕਾਰਣ ਹੈ ਕਿ ਕਈ ਏਸ਼ੀਅਨ—'ਸਵ', 'ਐਲਨ', ਬਾਰਬਰਾ ਕੌਰ, ਪੀਟਰ ਸਿੰਘ, ਕਿੰਨ ਕੁਮਾਰ ਅਤੇ ਬੌਬ ਲਾਲ ਆਦਿ ਬਣ ਗਏ ਹਨ ਅਤੇ ਬਣ ਰਹੇ ਹਨ। ਕੀ ਕਦੇ ਇਹਨਾਂ ਮੁਰਦਾ ਰੂਹਾਂ ਨੇ ਇਹ ਵੀ ਸੋਚਿਆ ਹੈ ਕਿ ਕਿੰਨੇ ਗੋਰਿਆਂ ਗੋਰੀਆਂ ਨੇ ਸਾਡੇ ਏਸ਼ੀਅਨ ਨਾ ਰੱਖੇ ਹਨ ? ਗੋਰੇ ਗੋਰੀਆਂ ਦੇ ਅਗਰ ਤੁਸੀਂ ਨਾ ਗਲਤ ਲਿਖ ਦਿਉ ਜਾਂ ਕਹਿ ਦਿਉ ਤਾਂ ਉਹ ਸੰਘੀ ਫੜਨ ਤੱਕ ਜਾਂਦੇ ਹਨ। ਪਰ ਅਸੀਂ ਤਾਂ ਆਪਣੇ ਗੋਤ ਵੀ ਗੋਰਿਆਂ ਵਾਲੇ ਬਣਾ ਰਹੇ ਹਾਂ। ਮੈਂ ਇਕ ਪਰਵੰਤੇ ਸੱਜਣ ਦਾ ਵਾਕਿਫ਼ ਹਾਂ ਜਿਸ ਨੇ ਸਰਕਾਰੀ ਤੌਰ ਤੇ ਆਪਣਾ ਗੋਤ

'ਕੰਗ' ਤੋਂ 'ਕਿੰਗ' ਕਰਵਾਇਆ ਹੋਇਆ ਹੈ। ਮੈਨੂੰ ਲੱਗਦਾ ਹੈ ਉਹ ਹਰ ਪਲ ਆਪਣੇ ਰੱਬ ਨੂੰ ਗਾਲ੍ਹਾਂ ਕੱਢਦੇ ਹੋਣਗੇ, "ਹਾਏ ਓਏ ਰੱਬਾ ਮੇਰਿਆ ਮੈਨੂੰ ਗੋਰੀ ਦੇ ਪੇਟੋਂ ਕਿਉਂ ਨਾ ਜਨਮ ਦਿੱਤਾ ?"

ਫਾਇਲ ਪੜ੍ਹਨ ਬਾਅਦ ਮੈਂ ਭਰਿਆ ਪੀਤਾ ਮੈਨੇਜਰ ਦੇ ਦਫਤਰ ਜਾ ਪਹੁੰਚਾ ਕਿ ਕੇਸ ਬਾਰੇ ਗੱਲ ਕਰਨੀ ਹੈ। ਮੈਨੇਜਰ ਨੂੰ ਮੈਂ ਟੁੱਟ ਕੇ ਪੈ ਗਿਆ, "ਹੁਣ ਇਸ ਕੇਸ ਵਿਚ ਕਰਨ ਵਾਲਾ ਕੰਮ ਰਹਿ ਹੀ ਕੀ ਗਿਆ ਹੈ ? ਤੁਸੀਂ ਗੁਰਿੰਦਰ ਨੂੰ ਪਹਿਲਾਂ ਹਿਫ਼ਾਜ਼ਤ ਵਿਚ ਹੀ ਕਿਉਂ ਲਿਆ ? ਉਸ ਵੇਲੇ ਉਹਦੇ ਮਾਪਿਆਂ ਨਾਲ ਗੱਲ ਨਿਪਟਾਉਣ ਦੀ ਕੋਸ਼ਿਸ਼ ਕਿਉਂ ਨਾ ਕੀਤੀ ? ਗੁਰਿੰਦਰ ਨੂੰ ਹੁਣ ਸਿੱਧੇ ਰਾਹੇ ਪਾਉਣਾ ਇੰਨਾ ਆਸਾਨ ਕੰਮ ਨਹੀਂ। ਮੈਂ ਇਸ ਕੇਸ ਤੇ ਕੀਤੇ ਕੰਮ ਤੋਂ ਖੁਸ਼ ਨਹੀਂ ਹਾਂ, ਮੈਂ ਗੁੱਸੇ 'ਚ ਬੋਲੀ ਜਾ ਰਿਹਾ ਸਾਂ। ਮੈਨੇਜਰ ਨੇ ਮੈਨੂੰ ਇਹ ਕਹਿ ਕੇ ਚੁੱਪ ਕਰਾ ਦਿਤਾ ਕਿ "ਜੋ ਕੁਝ ਵੀ ਪਹਿਲਾਂ ਹੋ ਗਿਆ ਹੈ, ਮੈਨੂੰ ਬੇਹੱਦ ਅਫਸੋਸ ਹੈ ਤੇ ਮੈਂ ਸਾਰੇ ਕਾਸੇ ਲਈ ਮੁਆਫੀ ਮੰਗਦਾ ਹਾਂ। ਪਰ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਹੁਣ ਇਹਦਾ ਕਰੀਏ ਕੀ ?"

"ਮੈਂ ਗੁਰਿੰਦਰ, ਉਹਦੇ ਭਰਾ ਅਤੇ ਮਾਪਿਆਂ ਨੂੰ ਮਿਲ ਕੇ ਦੇਖਦਾ ਹਾਂ ਕਿ ਉਹ ਕੀ ਕਹਿੰਦੇ ਹਨ। ਅੱਧ ਗੁੱਸੇ ਵਿਚ ਜੁਆਬ ਦੇ ਮੈਂ ਮੈਨੇਜਰ ਦੇ ਦਫਤਰੋਂ ਬਾਹਰ ਆਪਣੇ ਕਮਰੇ ਵਿਚ ਆ ਗਿਆ ਸਾਂ।

ਗੁਰਿੰਦਰ ਦੇ ਘਰ ਫੋਨ ਕੀਤਾ ਤਾਂ ਉਹਦੀ ਮਾਂ ਬੋਲੀ ਤੂੰ ਅੱਗੇ ਕਿੱਥੇ ਗਿਆ ਸੀ ? ਸਾਡਾ ਸੋਸ਼ਲ ਵਰਕਰਾਂ ਨੇ ਅੱਗੇ ਕੀ ਭਲਾ ਕੀਤੈ ? ਜਦੋਂ ਦੇ ਅਸੀਂ, ਇਹਨਾਂ ਦੇ ਵੱਸ ਪਏ ਆਂ ਸਾਡੀ ਕੁੜੀ ਜ਼ਿਆਦਾ ਬਿਗੜ ਗਈ ਆ। ਤੁਸੀਂ ਈ ਉਹਨੂੰ ਭੂਏ ਕੀਤੈ। ਸਾਡੀ ਤਾਂ ਉਹ ਗੱਲ ਈ ਨਹੀਂ ਸੁਣਦੀ। "ਮੈਂ ਗੁਰਿੰਦਰ ਦੀ ਮਾਂ ਨੂੰ ਇਹ ਕਹਿ ਚੁੱਪ ਕਰਵਾ ਦਿੱਤਾ ਕਿ ਇਹੋ ਜਿਹੀਆਂ ਗੱਲਾਂ ਫੋਨ ਤੇ ਨਹੀਂ ਹੁੰਦੀਆਂ, ਮੈਂ ਹੁਣੇ ਘਰ ਆ ਕੇ ਸਾਰੀ ਗੱਲ ਕਰਦਾ ਹਾਂ।"

ਗੁਰਿੰਦਰ ਦੇ ਘਰ ਜਾ ਕੇ ਜਦ ਮੈਂ ਉਹਦੀ ਮਾਂ ਨਾਲ ਇਕੱਲਿਆਂ ਗੱਲ ਕੀਤੀ ਤਾਂ ਉਹ ਮੇਰੇ 'ਤੇ ਯਕੀਨ ਨਹੀਂ ਸੀ ਕਰ ਰਹੀ ਕਿ ਮੈਂ ਉਹਨਾਂ ਦਾ ਹਿਤੂ ਹਾਂ, ਦੋਖੀ ਨਹੀਂ। ਮੈਂ ਉਹਨੂੰ ਆਪਣੀਆਂ ਸਫਾਈਆਂ ਦੇ ਰਿਹਾ ਸੀ ਕਿ ਮੈਂ ਤਾਂ ਅਜੇ ਥੋੜੀ ਦੇਰ ਹੀ ਹੋਈ ਹੈ ਕਿ ਇਸ ਦਫਤਰ ਵਿਚ ਕੰਮ ਸ਼ੁਰੂ ਕੀਤਾ ਹੈ ਤੇ ਉਹਨਾਂ ਨਾਲ ਜੋ ਵੀ ਹੋਇਆ ਹੈ ਮੈਨੂੰ ਉਹਦਾ ਤਹਿ ਦਿਲੋਂ ਅਫਸੋਸ ਹੈ। ਤਕਰੀਬਨ ਅੱਧੇ ਘੰਟੇ ਦੀ ਘੋਖ ਪੜਤਾਲ ਬਾਅਦ ਜਦ ਗੁਰਿੰਦਰ ਦੀ ਮਾਂ ਨੂੰ ਮੇਰੇ 'ਤੇ ਕੁੱਝ ਯਕੀਨ ਹੋ ਗਿਆ ਤਾਂ ਉਹਨੇ ਦੱਸਣਾ ਸ਼ੁਰੂ ਕੀਤਾ।

"ਕਾਕਾ ਤੂੰ ਵੀ ਮੇਰੇ ਪੁੱਤਾਂ ਅਰਗਾ ਏਂ, ਭਲਾ ਦੱਸ ਇਹ ਗੱਲਾਂ ਕੁੜੀਆਂ ਨੂੰ



ਸ਼ੋਭਦੀਆਂ ਨੇ ਕਿ ਘਰੋਂ ਤਾਂ ਸਕੂਲੇ ਜਾਣਾ ਤੇ ਰਹਿਣ ਬਾਹਰ ਤੁਰੀਆਂ ਫਿਰਦੀਆਂ ? ਇਹਨੂੰ ਏਸੇ ਉਮਰੇ ਲਿਪਸਟਿਕਾਂ, ਕਲਿੱਪਾਂ ਤੇ ਅੱਤਰ ਫਲੇਲਾਂ ਦੀ ਕੀ ਜ਼ਰੂਰਤ ਆ ? ਇਹਦਾ ਬੈਗ ਇਹੋ ਜਿਹੀ ਖੇਹ ਸੁਆਹ ਨਾਲ ਭਰਿਆ ਪਿਐ। ਹੁਣ ਇਹ ਹਰੇ ਗੁਲਾਬੀ ਵਾਲ ਰੰਗੀ ਫਿਰਦੀ ਆਂ। ਸਾਡੇ ਨਾਲ ਸਦਾ ਵੱਟੀ ਰਹਿੰਦੀ ਆ। ਕਦੇ ਸਿੱਧੇ ਮੂੰਹ ਬੰਦਿਆਂ ਵਾਂਗ ਗੱਲ ਨਹੀਂ ਕਰਦੀ। ਇਹ ਕੋਈ ਧੀਆਂ ਭੈਣਾਂ ਦੇ ਚਾਲੇ ਆ ? ਪਿਛਲੇ ਹਫਤੇ ਦੀ ਈ ਗੱਲ ਆ, ਜਦ ਇਹਦੇ ਭਰਾ ਨੇ ਪੁੱਛਿਆ ਕਿ ਸਕੂਲੇ ਕਿਉਂ ਨਹੀਂ ਗਈ, ਜਦੋਂ ਕਿ ਘਰੋਂ ਸਵੇਰ ਦੀ ਦਫਾ ਹੋਈ ਹੋਈ ਸੀ ਤਾਂ ਉਹਨੂੰ ਅੰਗਰੇਜ਼ੀ 'ਚ ਗਾਲ੍ਹਾਂ ਕੱਢਣ ਲੱਗ ਪਈ। ਭਰਾ ਨੇ ਦੋ ਲਾ ਦਿੱਤੀਆਂ ਤਾਂ ਕਹਿੰਦੀ ਮੈਂ ਘਰ ਛੱਡ ਜਾਣੈ। ਇਹਦੇ ਰੋਜ਼ ਰੋਜ਼ ਦੇ ਕਲੇਸ਼ ਨੇ ਸਾਨੂੰ ਲੈ ਲੈਣੈ। ਮੈਂ ਤਾਂ ਏਸੇ ਦੁੱਖੋਂ ਕੰਮ ਵੀ ਛੱਡ ਦਿੱਤਾ ਹੈ। ਮੈਨੂੰ ਤਾਂ ਘਰੋਂ ਬਾਹਰ ਨਿਕਲਦਿਆਂ ਸ਼ਰਮ ਆਉਂਦੀ ਆ। ਸਮਝਾ ਸਮਝਾ ਕੇ ਮੈਂ ਤਾਂ ਅੱਕ ਗਈ ਆਂ। ਮੂੰਹੋਂ ਗੱਲ ਬਾਅਦ 'ਚ ਕੱਢਦੀ ਆ ਅਸੀਂ ਇਹਦੀ ਹਰ ਫਰਮੈਸ਼ ਪਹਿਲਾਂ ਪੂਰੀ ਕਰਦੇ ਆਂ। ਕਿਸੇ ਤਰ੍ਹਾਂ ਦੀ ਨਿਆਣਿਆਂ ਨੂੰ ਤੰਗੀ ਨਹੀਂ ਰਹਿਣ ਦੇਈਦੀ। ਇਹਦਾ ਪਿਉ ਰੋਜ਼ ਦੇ ਬਾਰਾਂ ਬਾਰਾਂ ਘੰਟੇ ਕੰਮ ਕਰਦਾ ਹੈ। ਉਹ ਵੀ ਹੁਣ ਦੁੱਖੀ ਹੋਇਆ ਪਿਆ ਹੈ ਕਿ ਮੈਂ ਕਾਹਤੋਂ ਟੁੱਟ ਟੁੱਟ ਮਰਾਂ, ਜਦ ਕਿ ਮੇਰੀ ਔਲਾਦ ਹੀ ਕਹਿਣੇ 'ਚ ਨਹੀਂ।

"ਬਾਕੀ ਦੇ ਨਿਆਣਿਆਂ ਦਾ ਕੀ ਹਾਲ ਹੈ ?" ਮੈਂ ਪੁੱਛਿਆ।

"ਬਾਕੀ ਤਾਂ ਬੜੇ ਸੋਹਣੇ ਆ। ਇਹਨੂੰ ਪਤਾ ਨਹੀਂ ਕੀ ਚੰਬੜ ਗਿਐ। ਪਹਿਲਾਂ ਬੜੀ ਚੰਗੀ ਭਲੀ ਸੀ, ਆਹ ਦੋ ਕੁ ਸਾਲਾਂ ਤੋਂ ਹੀ ਇਹਦੇ ਚਾਲੇ ਵਿਗੜ ਗਏ ਆ। ਹੁਣ ਦੇਖ ਲਾ ਇਹਦੀ ਵੱਡੀ ਭੈਣ ਆ। ਇਕ ਨੰਬਰ ਦੀ ਭਲੀਮਾਣਸ ਕੁੜੀ ਆ। ਟੈਮ ਸਿਰ ਕੰਮ ਤੇ ਜਾਂਦੀ ਆ, ਟੈਮ ਸਿਰ ਵਾਪਿਸ ਆਉਂਦੀ ਆ। ਕਾਰ ਉਹਦੇ ਕੋਲ ਆ। ਬਾਕੀ ਦੇ ਨਿਆਣਿਆਂ ਦੀ ਸਾਨੂੰ ਕੋਈ ਸ਼ਕਾਇਤ ਨਹੀਂ।"

"ਗੁਰਿੰਦਰ ਹੁਣ ਕਿਥੇ ਆ ?" ਮੈਂ ਸੁਆਲ ਕੀਤਾ।

"ਘਰੋਂ ਪੜ੍ਹਨ ਗਈ ਆ ਕੀ ਪਤਾ ਕਿਥੇ ਤੁਰੀ ਫਿਰਦੀ ਹੋਣੀ ਆ। ਮੇਰਾ ਤਾਂ ਸੋਚ ਸੋਚ ਸਿਰ ਖਾਲੀ ਹੋ ਗਿਐ।"

ਇਹ ਕਹਿ ਕੇ ਮੈਂ ਵਾਪਿਸ ਦਫਤਰ ਆ ਗਿਆ ਕਿ "ਮੈਂ ਗੁਰਿੰਦਰ ਦੇ ਡੈਡੀ ਨੂੰ ਮਿਲਣ ਸ਼ਾਮ ਵੇਲੇ ਆਵਾਂਗਾ।"

ਮਿਥੇ ਸਮੇਂ ਤੇ ਜਦ ਮੈਂ ਗੁਰਿੰਦਰ ਦੇ ਡੈਡੀ ਨੂੰ ਮਿਲਿਆ ਤਾਂ ਉਹਨੇ ਆਪਣੀਆਂ ਸ਼ਕਾਇਤਾਂ ਦੱਸਣੀਆਂ ਸ਼ੁਰੂ ਕਰ ਦਿੱਤੀਆਂ, "ਗੁਰਿੰਦਰ ਨੂੰ ਪਤਾ ਨਹੀਂ ਕੀ ਮਾਰ ਵੱਗ ਗਈ ਆ। ਨਵੇਂ ਨਵੇਂ ਫੈਸ਼ਨ ਕਰਦੀ ਆ। ਮੂੰਹ ਸਿਰ ਕਾਲਾ ਪੀਲਾ ਕਰੀ ਫਿਰਦੀ ਆ। ਜਿਹੋ ਜਿਹੇ ਇਹ ਕੱਪੜੇ ਪਾਉਂਦੀ ਆ, ਉਹ ਆਪਣੀਆਂ

ਕੁੜੀਆਂ ਨੂੰ ਨਹੀਂ ਛੇੜਦੇ। ਘਰ 'ਚ ਇਹਦੀ ਕਿਸੇ ਨਾਲ ਨਹੀਂ ਬਣਦੀ। ਘਰ ਦਾ ਕੋਈ ਕੰਮ ਕਰਕੇ ਨਹੀਂ ਰਾਜ਼ੀ। ਹੁਣ ਰੋਜ਼ ਸਾਨੂੰ ਡਰਾਵੇ ਦਿੰਦੀ ਆ ਕਿ ਮੈਂ ਘਰੋਂ ਚਲੇ ਜਾਣੈ ਤੇ ਸੋਸ਼ਲ ਸਰਵਿਸਜ਼ ਕੋਲ ਰਹਿਣ ਲੱਗ ਪੈਣੈ। ਮੈਨੂੰ ਤਾਂ ਸਮਝ ਨਹੀਂ ਲੱਗਦੀ ਕਿ ਇਹਦਾ ਕੀ ਇਲਾਜ ਕਰਾਂ। ਮੈਂ ਤਾਂ ਸਾਰੇ ਤਰੀਕੇ ਵਰਤ ਚੁੱਕਾਂ। ਪਿਆਰ ਨਾਲ ਵੀ ਤੇ ਕੁੱਟ ਮਾਰ ਕੇ ਵੀ ਸਮਝਾ ਚੁੱਕਾਂ ਪਰ ਇਹ ਟੱਸ ਤੋਂ ਮੱਸ ਨਹੀਂ ਹੁੰਦੀ। ਮੈਂ ਤਾਂ ਇਹਨੂੰ ਇਹ ਵੀ ਪੁੱਛ ਪੁੱਛ ਹਾਰ ਚੁੱਕਿਆਂ ਕਿ ਜੇਕਰ ਤੈਨੂੰ ਵਿਆਹ ਦੀ ਕਾਹਲ ਆ ਤਾਂ ਵਿਆਹ ਕਰ ਦਿੰਦੇ ਆਂ। ਪਰ ਕੁਛ ਵੀ ਨਹੀਂ ਮੰਨਦੀ !"

"ਇਹਦੀਆਂ ਸਹੇਲੀਆਂ ਕੌਣ ਕੌਣ ਹਨ ?" ਮੈਂ ਪੁਛਿਆ।

ਸਹੇਲੀਆਂ ਨੇ ਤਾਂ ਸਾਰੇ ਪੁਆੜੇ ਪਾਏ ਆ। ਆਹ ਸਾਥੋਂ ਇਕ ਸਟਰੀਟ ਛੱਡ ਕੇ ਇਕ ਗੋਰੀ ਰਹਿੰਦੀ ਆ। ਉਹਦੇ ਇਕ ਕੁੜੀ ਆ। ਬਸ ਉਹਦੇ ਨਾਲ ਈ ਜ਼ਿਆਦਾ ਗੂੜ੍ਹੀ ਜੋੜ ਆ। ਕਈ ਵਾਰ ਉਹਦੇ ਘਰ ਜਾ ਕੇ ਰਾਤਾਂ ਵੀ ਰਹਿ ਆਈ ਆ। ਉਹ ਗੋਰੀ ਠੀਕ ਔਰਤ ਨਹੀਂ। ਫੜੀ ਛਾਂਟ ਆ ਤੇ ਹੁਣ ਜਮੀਕਾ ਘਰ ਰੱਖਿਐ। ਪਹਿਲਾਂ ਇਕ ਗੋਰਾ ਹੁੰਦਾ ਸੀ। ਇਹਦੇ ਕੋਲ ਆਪਣੇ ਮੁੰਡੇ ਵੀ ਆਉਂਦੇ ਆ। ਗੋਰੀ ਨਾਲ ਅਸੀਂ ਕਈ ਵਾਰ ਲੜ ਚੁੱਕੇ ਆਂ। ਉਹ ਮੂਹਰਿਉਂ ਕਹਿ ਦਿੰਦੀ ਆ, "ਇਹ ਫਰੀ ਕੰਟਰੀ ਆ, ਇੰਡੀਆ ਨਹੀਂ।

"ਤੁਸੀਂ ਗੁਰਵਿੰਦਰ ਨੂੰ ਮਾਰਦੇ ਕੁੱਟਦੇ ਓ, ਮੈਂ ਪੁਲੀਸ ਕੋਲ ਸ਼ਕਾਇਤ ਕਰ ਦੇਣੀ ਆ।"

ਗੁਰਿੰਦਰ ਦੇ ਡੈਡੀ ਨਾਲ ਗੱਲ ਕਰਨ ਤੋਂ ਬਾਅਦ ਮੈਂ ਉਹਦੇ ਭਰਾ ਨਾਲ ਵੀ ਗੱਲ ਕੀਤੀ। ਉਹਨੇ ਦੱਸਿਆ, "ਇਹ ਮੁੰਡਿਆਂ ਨਾਲ ਤੁਰੀ ਫਿਰਦੀ ਆ। ਮੇਰੇ ਦੋਸਤ ਮੈਨੂੰ ਛੇੜਦੇ ਆ। ਮੇਰੀ ਇਹ ਬੇਇੱਜ਼ਤੀ ਕਰਦੀ ਆ। ਨਾਲੇ ਇਹ ਕਦੇ ਸਕੂਲੇ ਨਹੀਂ ਜਾਂਦੀ। ਜਿਹੜੀਆਂ ਗੋਰੀਆਂ ਅਤੇ ਇੰਡੀਅਨ ਕੁੜੀਆਂ ਨਾਲ ਇਹ ਤੁਰੀ ਫਿਰਦੀ ਆ ਉਹ ਸਭ ਬਦਮਾਸ਼ ਹਨ। ਸਾਰਾ ਸ਼ਹਿਰ ਉਹਨਾਂ ਦਾ ਵਾਕਿਫ ਆ। ਜੇ ਅਸੀਂ ਇਹਨੂੰ ਹਟਾਈਏ ਤਾਂ ਮੂਹਰਿਉਂ ਗਾਲ੍ਹਾਂ ਕੱਢਦੀ ਆ।"

ਗੁਰਿੰਦਰ ਦੇ ਖਿਲਾਫ ਮੈਂ ਹੁਣ ਸਭ ਕੁੱਝ ਸੁਣ ਲਿਆ ਸੀ। ਮੈਂ ਉਹਦੇ ਮਾਪਿਆਂ ਨੂੰ ਕਿਹਾ ਕਿ ਮੈਂ ਗੁਰਿੰਦਰ ਨਾਲ ਇਕੱਲਿਆਂ ਅਗਲੇ ਹਫਤੇ ਦਫਤਰ 'ਚ ਗੱਲ ਕਰਨੀ ਚਾਹੁੰਦਾ ਹਾਂ ਤਾਂ ਕਿ ਉਹਦੇ ਕੋਲੋਂ ਵੀ ਪਤਾ ਕਰਾਂ ਕਿ ਉਹ ਕੀ ਕਹਿਣਾ ਚਾਹੁੰਦੀ ਹੈ। ਮਾਂ ਪਿਉ ਮੇਰੇ ਤੇ ਜ਼ੋਰ ਪਾਉਣ ਲੱਗ ਪਏ ਕਿ ਮੈਂ ਉਹਨਾਂ ਦੇ ਘਰ ਹੀ ਉਹਨਾਂ ਦੀ ਮੌਜੂਦਗੀ ਵਿਚ ਉਹਦੇ ਨਾਲ ਗੱਲ ਕਰਾਂ। ਮੈਂ ਮੰਨ ਗਿਆ ਪਰ ਜਿਸ ਦਿਨ ਗੁਰਿੰਦਰ ਨਾਲ ਗੱਲ ਕਰਨ ਆਇਆ ਤਾਂ ਮਾਂ ਪਿਉ ਅਤੇ ਭਰਾ



ਨੇ ਉਹਨੂੰ ਜ਼ਿਆਦਾ ਗੱਲ ਨਾ ਕਰਨ ਦਿੱਤੀ। ਜਦ ਵੀ ਉਹ ਕੁੱਝ ਦੱਸਣ ਦੀ ਕੋਸ਼ਿਸ਼ ਕਰੇ ਭਰਾ ਅਤੇ ਮਾਂ ਪਿਉ ਵਿਚ ਬੋਲ ਪੈਣ। ਪੌਣੇ ਕੁ ਘੰਟੇ ਬਾਅਦ ਮੈਂ ਉੱਠ ਪਿਆ ਕਿ ਜੇਕਰ ਤੁਸੀਂ ਗੁਰਿੰਦਰ ਨਾਲ ਮੈਨੂੰ ਇਕੱਲਿਆਂ ਗੱਲ ਨਾ ਕਰਨ ਦਿੱਤੀ ਤਾਂ ਮੈਂ ਕੇਸ ਬੰਦ ਕਰ ਦੇਣੈ ਤੇ ਮੈਨੂੰ ਅਫਸੋਸ ਹੈ ਕਿ ਮੈਂ ਤੁਹਾਡੀ ਕੋਈ ਮਦਦ ਨਹੀਂ ਕਰ ਸਕਦਾ। ਇਸ ਤੇ ਉਹ ਬੜੇ ਭਾਰੇ ਮਨ ਨਾਲ ਸਹਿਮਤ ਹੋ ਗਏ ਕਿ ਮੈਂ ਗੁਰਿੰਦਰ ਨੂੰ ਦਫਤਰ ਲੈ ਜਾਵਾਂ।

ਗੁਰਿੰਦਰ ਨਾਲ ਇਕੱਲਿਆਂ ਗੱਲ ਕਰਨ ਤੋਂ ਪਹਿਲਾਂ ਮੈਂ ਉਹਨੂੰ ਦੱਸਿਆ, ਕਿ "ਮੈਂ ਤੇਰੇ ਪਹਿਲੇ ਸਕੂਲਾਂ ਵਿਚ ਤੇਰੇ ਬਾਰੇ, ਤੇਰੇ ਅਧਿਆਪਕਾਂ ਨਾਲ ਗੱਲ ਕਰ ਚੁੱਕਾ ਹਾਂ ਤੇ ਤੇਰੇ ਘਰਦਿਆਂ ਵੀ ਮੈਨੂੰ ਤੇਰੇ ਬਾਰੇ ਕਾਫੀ ਕੁੱਝ ਦੱਸ ਦਿਤਾ ਹੈ। ਇਸ ਤੋਂ ਬਿਨਾਂ ਮੈਂ ਤੇਰੀ ਫਾਇਲ ਵੀ ਪੜ੍ਹ ਚੁੱਕਾਂ। ਅਗਰ ਤੂੰ ਮੇਰੇ ਤੋਂ ਕੋਈ ਮਦਦ ਚਾਹੁੰਦੀ ਹੈਂ ਤਾਂ ਸੱਚ ਸੱਚ ਦੱਸ ਕਿ ਤੈਨੂੰ ਘਰ 'ਚ ਕੀ ਤਕਲੀਫ ਹੈ ?"

'ਮੈਨੂੰ ਇਹ ਕਿਤੇ ਜਾਣ ਨਹੀਂ ਦਿੰਦੇ। ਮੇਰੇ ਵਾਲਾਂ ਤੇ ਕਪੜਿਆਂ ਬਾਰੇ ਕਈ ਕੁੱਛ ਬੋਲਦੇ ਰਹਿੰਦੇ ਆ। ਮੇਰੀ ਵੱਡੀ ਭੈਣ ਨੂੰ ਕਦੇ ਨਹੀਂ ਕੁੱਛ ਕਹਿੰਦੇ। ਉਹਨੇ ਵੀ ਬੁਆਏ-ਫਰੈਂਡ ਰੱਖਿਆ ਹੋਇਐ। ਕਿਉਂਕਿ ਘਰ ਵਿਚ ਉਹ ਚੁੱਪ ਚਾਪ ਰਹਿੰਦੀ ਆ, ਜਿਦਾਂ ਇਹ ਕਹਿਣ ਕਰ ਲੈਂਦੀ ਆ, ਨਾਲੇ ਇਹਨਾਂ ਨੂੰ ਪੈਸੇ ਕਮਾ ਕੇ ਜੁ ਦਿੰਦੀ ਆ।"

"ਤੈਨੂੰ ਆਪਣੀ ਭੈਣ ਬਾਰੇ ਕਿਵੇਂ ਪਤੈ ?" ਮੈਂ ਪੁਛਿਆ।

'ਮੈਨੂੰ ਉਹਨੇ ਆਪ ਦੱਸਿਆ ਸੀ। ਨਾਲੇ ਮੈਂ ਕਈ ਵਾਰ ਦੇਖਿਆ ਉਹਨੂੰ ਆਪਣੇ ਬੁਆਏ-ਫਰੈਂਡ ਨਾਲ ਕਾਰ 'ਚ ਬੈਠਿਆਂ। ਲੰਚ ਟਾਇਮ ਉਹ ਰੋਜ਼ ਮਿਲਦੇ ਆ। ਕਿੱਸਾਂ ਕਰਦੇ ਮੈਂ ਕਈ ਵਾਰ ਦੇਖੇ ਆ। ਨਾਲੇ ਜਿਹੜੀ ਸਲਵਾਰ ਕਮੀਜ਼ ਉਹ ਘਰੋਂ ਪਾ ਕੇ ਜਾਂਦੀ ਆ ਕੰਮ ਤੇ ਬਦਲੇ ਪਾਉਂਦੀ ਆ। ਉਥੇ ਜਾ ਕੇ ਉਹ ਸਕੱਰਟਾਂ ਤੇ ਜ਼ੀਨਾਂ ਪਾਉਂਦੀ ਆ ਸਾਰਾ ਮੇਕਅਪ ਕਰਦੀ ਆ ਤੇ ਘਰ ਆ ਕੇ ਮਿੰਨੀ ਤੇ ਮੀਸਣੀ ਬਣੀ ਰਹਿੰਦੀ ਆ। ਮੈਂ ਇਹਨਾਂ ਦੇ ਸਾਹਮਣੇ ਸਕੱਰਟਾਂ ਅਤੇ ਜ਼ੀਨਾਂ ਪਾਵਾਂ ਤਾਂ ਮੈਨੂੰ ਪਾਉਣ ਨਹੀਂ ਦਿੰਦੇ ਤੇ ਨਾ ਹੀ ਮੈਨੂੰ ਮੇਕਅਪ ਕਰਨ ਦਿੰਦੇ ਆ। ਮੇਰੀ ਭੈਣ ਬਾਰੇ ਇਹਨਾਂ ਨੂੰ ਕੀ ਪਤੈ ਕਿ ਉਹ ਕੀ ਕੀ ਕਰਦੀ ਆ। ਇਹ ਉਹ-ਦੀਆਂ ਸਿਫਤਾਂ ਕਰਦੇ ਸਾਹ ਨਹੀਂ ਲੈਂਦੇ। ਕਦੇ ਉਹ ਕਹਿ ਦਿੰਦੀ ਆ ਕਿ ਮੈਂ ਓਵਰ ਟਾਇਮ ਲਾਉਣਾ ਹੈ। ਮੈਨੂੰ ਸਭ ਪਤੈ ਉਹ ਕੀ ਕਰਦੀ ਆ। ਆਪਣੇ ਬੁਆਏ-ਫਰੈਂਡ ਨਾਲ ਘੁੰਮਣ ਫਿਰਨ ਚਲੇ ਜਾਂਦੀ ਆ ਤੇ ਘਰਦਿਆਂ ਨੂੰ ਇਹਦੇ ਬਾਰੇ ਦੱਸਦੀ ਤਕ ਨਹੀਂ, ਆਪੇ ਛੁੱਟੀਆਂ ਬੁੱਕ ਕਰਾ ਕੇ ਬੁਆਏ-ਫਰੈਂਡ ਨਾਲ ਹੋਟਲਾਂ ਵਿਚ ਦਿਚ ਗੁਜ਼ਾਰਦੀ ਆ। ਇਹਨਾਂ ਦੇ ਭਾਣੇ ਉਹ ਕੰਮ ਤੇ ਹੁੰਦੀ ਆ। ਮੈਂ ਵੀ ਤਾਂ ਉਹ ਕੁਛ ਹੀ ਕਰਦੀ ਆਂ ਪਰ ਮੈਨੂੰ ਇਹ ਮਾਰਦੇ ਕੁੱਟਦੇ ਆ।"

"ਗੁਰਿੰਦਰ ਮੈਂ ਤੇਰੇ ਬਾਰੇ, ਤੇਰੇ ਨਾਲ ਗੱਲ ਕਰਨੀ ਚਾਹੁੰਦਾਂ ਨਾ ਕਿ ਤੇਰੀ ਭੈਣ ਬਾਰੇ। ਤੇਰੀ ਅਜੇ ਉਮਰ ਛੋਟੀ ਹੈ। ਨਾ ਤਾਂ ਤੂੰ ਅਜੇ ਪੜ੍ਹਾਈ ਹੀ ਖ਼ਤਮ ਕੀਤੀ ਹੈ ਤੇ ਨਾ ਹੀ ਕੋਈ ਕੰਮ ਕਰਦੀ ਐਂ। ਸਕੂਲ ਵਾਲਿਆਂ ਮੈਨੂੰ ਦਸਿਆ ਹੈ ਕਿ ਜ਼ਿਆਦਾ ਕਰ ਕੇ ਤੂੰ ਸਕੂਲ 'ਚੋਂ ਗਾਇਬ ਰਹਿੰਦੀ ਐਂ। ਸਕੂਲ ਵਾਲਿਆਂ ਨਾਲ ਵੀ ਤੇਰਾ ਵਰਤਾਵ ਠੀਕ ਨਹੀਂ ਤੇ ਨਾ ਹੀ ਉਹਨਾਂ ਨੂੰ ਤੇਰੀ ਕੰਪਨੀ ਪਸੰਦ ਹੈ।" ਮੈਂ ਜਦ ਗੁਰਿੰਦਰ ਨੂੰ ਇਹ ਗੱਲਾਂ ਦਸ ਰਿਹਾ ਸੀ ਤਾਂ ਉਹ ਹੋਰ ਗੰਭੀਰ ਹੋ ਗਈ। ਪੰਜ ਕੁ ਫੁੱਟ ਕੱਦ ਅਤੇ ਗਠੀਲੇ ਸਰੀਰ ਦੀ ਗੁਰਿੰਦਰ ਦੇ ਤੇੜ ਪਾਈ ਫਿਕੀ ਨੀਲੀ ਜੀਨ ਫਸੀ ਪਈ ਸੀ। ਜ਼ਿੰਦਗੀ ਦੇ ਰਾਹਾਂ ਤੋਂ ਭਟਕੀ ਹੋਈ ਗੁਰਿੰਦਰ ਨੇ ਕੁੱਝ ਮਿੰਟਾਂ ਬਾਅਦ ਰੋਣਾ ਸ਼ੁਰੂ ਕਰ ਦਿੱਤਾ ਕਿ ਉਹ ਘਰ ਬਿਲਕੁਲ ਨਹੀਂ ਜਾਣਾ ਚਾਹੁੰਦੀ ਤੇ ਸੋਸ਼ਲ ਸਰਵਿਸਜ਼ ਦੀ ਹਿਫਾਜ਼ਤ ਵਿਚ ਆਉਣਾ ਚਾਹੁੰਦੀ ਹੈ। ਕਾਫੀ ਬਹਿਸ ਬਾਦ ਮੈਂ ਉਹਨੂੰ ਮਨਾ ਲਿਆ ਕਿ ਉਹ ਘਰ ਵਾਪਿਸ ਜਾਵੇ ਤੇ ਮੈਂ ਉਹਦੇ ਮਾਂ ਪਿਉ ਅਤੇ ਭਰਾ ਨਾਲ ਗੱਲ ਕਰਦਾ ਹਾਂ ਕਿ ਉਹਨਾਂ ਨੂੰ ਅਗਰ ਕੋਈ ਸ਼ਕਾਇਤ ਹੋਵੇਗੀ ਤਾਂ ਮੇਰੇ ਨਾਲ ਗੱਲ ਕਰਨਗੇ। ਗੁਰਿੰਦਰ ਨੂੰ ਮੈਂ ਸਾਫ਼ ਕਹਿ ਦਿੱਤਾ ਕਿ ਉਹਨੂੰ ਸਕੂਲ ਹਰ ਰੋਜ਼ ਜਾਣਾ ਪਵੇਗਾ ਤੇ ਵਕਤ ਸਿਰ ਘਰ ਆਉਣਾ ਪਵੇਗਾ। ਜਦ ਗੁਰਿੰਦਰ ਨੇ ਇਹ ਸਭ ਕੁਝ ਭਾਂਪ ਲਿਆ ਕਿ ਮੈਂ ਉਹਨੂੰ ਹਿਫਾਜ਼ਤ ਵਿਚ ਰਖਣ ਲਈ ਤਿਆਰ ਨਹੀਂ ਤਾਂ ਮੇਰੀਆਂ ਸ਼ਰਤਾਂ ਮੰਨ ਗਈ। ਗੁਰਿੰਦਰ ਵਲੋਂ ਘਰ ਛੱਡਣ ਬਾਰੇ, ਮੈਂ ਘਰ ਵਿਚ ਸਭ ਨੂੰ ਕਹਿ ਦਿੱਤਾ ਕਿ ਉਹ ਗੁਰਿੰਦਰ ਨੂੰ ਕੁੱਝ ਨਾ ਕਹਿਣ ਤੇ ਆਪਣੀਆਂ ਸ਼ਕਾਇਤਾਂ ਮੈਨੂੰ ਦੱਸਣ। ਇਸ ਗੱਲ 'ਤੇ ਦੋਵੇਂ ਪਾਰਟੀਆਂ ਸਹਿਮਤ ਹੋ ਗਈਆਂ।

ਸਕੂਲ ਵਾਲਿਆਂ ਮੇਰਾ ਪੂਰਾ ਸਾਥ ਦਿੱਤਾ। ਉਹ ਮੈਨੂੰ ਰੋਜ਼ ਹੀ ਗੁਰਿੰਦਰ ਬਾਰੇ ਫੂਨ ਕਰਦੇ ਕਿ ਉਹ ਕਦੋਂ ਸਕੂਲ ਆਈ ਸੀ ਤੇ ਕਿਹੜਾ ਕਿਹੜਾ ਪੀਰੀਅਡ ਉਹਨੇ ਮਿੱਸ ਕੀਤਾ ਸੀ। ਮੈਂ ਜਦ ਵੀ ਗੁਰਿੰਦਰ ਕੋਲੋਂ ਪੀਰੀਅਡ ਮਿੱਸ ਕਰਨ ਬਾਰੇ ਜੁਆਬ ਮੰਗਦਾ, ਉਹ ਕੋਈ ਨਾ ਕੋਈ ਬਹਾਨਾ ਲਾ ਦਿੰਦੀ। ਇਕ ਦਿਨ ਸਕੂਲ ਵਾਲਿਆਂ ਫੋਨ ਕੀਤਾ ਕਿ ਗੁਰਿੰਦਰ ਸਕੂਲ ਵਿਚ ਨਹੀਂ ਆਈ। ਘਰ ਪਤਾ ਕੀਤਾ ਤਾਂ ਉਸ ਦੀ ਮਾਂ ਨੇ ਦਸਿਆ ਕਿ ਉਹ ਸਵੇਰ ਦੀ ਘਰੋਂ ਸਕੂਲ ਗਈ ਹੋਈ ਹੈ। ਜਦ ਸ਼ਾਮੀਂ ਪੰਜ ਵਜੇ ਤੱਕ ਵੀ ਉਹ ਘਰ ਵਾਪਸ ਨਾ ਆਈ ਤਾਂ ਮੈਂ ਮਾਂ ਪਿਉ ਨੂੰ ਸਲਾਹ ਦਿੱਤੀ ਕਿ ਉਹ ਦੋ ਕੁ ਘੰਟੇ ਹੋਰ ਇੰਤਜ਼ਾਰ ਕਰ ਲੈਣ ਤੇ ਫਿਰ ਪੁਲੀਸ ਕੋਲ ਰਿਪੋਰਟ ਦਰਜ ਕਰਵਾ ਦੇਣ। ਸਵੇਰੇ ਕੰਮ 'ਤੇ ਆਇਆ ਤਾਂ ਪਤਾ ਕਰਨ 'ਤੇ ਮਾਂ ਪਿਉ ਨੇ ਦਸਿਆ ਕਿ ਗੁਰਿੰਦਰ ਘਰ ਨਹੀਂ ਆਈ। ਮੈਂ ਸਕੂਲ ਤੋਂ ਗੁਰਿੰਦਰ ਦੀਆਂ ਸਹੇਲੀਆਂ ਦੇ ਪਤੇ ਲੈ ਕੇ ਉਹਨੂੰ ਥਾਂ ਥਾਂ ਲੱਭਦਾ ਰਿਹਾ ਪਰ ਮੇਰੇ ਹੱਥ



ਪੱਲੇ ਕੁਝ ਨਾ ਪਿਆ। ਗੁਰਿੰਦਰ ਦੀਆਂ ਏਸ਼ੀਅਨ ਸਹੇਲੀਆਂ ਨੇ ਮੈਨੂੰ ਸ਼ਹਿਰ ਵਿਚ ਬਣੇ ਗੈਂਗਾਂ ਬਾਰੇ ਦਸਿਆ, ਕਿ ਸਮੇਤ ਗੁਰਿੰਦਰ ਉਹਨਾਂ ਦਾ, ਉਹਨਾਂ ਨਾਲ ਗਹਿਰਾ ਸੰਬੰਧ ਹੈ। ਮੇਰੇ ਅਤੇ ਮੇਰੇ ਮੈਨੇਜਰ ਦੇ ਕਈ ਡਰਾਵਿਆਂ ਦੇ ਬਾਵਜੂਦ ਵੀ ਉਹਨਾਂ 'ਛੋਟੀਆਂ ਸਹੇਲੀਆਂ' ਸਾਨੂੰ ਗੁਰਿੰਦਰ ਦੀ ਕੋਈ ਸੂਹ ਨਾ ਦਿੱਤੀ, ਜਦੋਂ ਕਿ ਮੇਰਾ ਖ਼ਿਆਲ ਹੈ ਕਿ ਉਹਨਾਂ ਨੂੰ ਸਭ ਪਤਾ ਸੀ। ਤੀਜੇ ਦਿਨ ਪੁਲੀਸ ਵਾਲਿਆਂ ਦਾ ਫੋਨ ਆਇਆ, "ਗੁਰਿੰਦਰ ਰੇਲਵੇ ਸਟੇਸ਼ਨ ਵਾਲਿਆਂ ਬਿਨਾਂ ਟਿਕਟ ਬਰਮਿੰਘਮ ਤੋਂ ਸਫ਼ਰ ਕਰਦੀ ਫੜ ਲਈ ਹੈ। ਉਹਨੇ ਕੁੱਝ ਚੋਰੀਆਂ ਵੀ ਕੀਤੀਆਂ ਹਨ ਤੇ ਉਹ 'ਗਲੂ ਸਨਿੱਫ' ਵੀ ਕਰਦੀ ਰਹੀ ਹੈ।" ਪੁਲੀਸ ਵਾਲਿਆਂ ਮੇਰੀ ਮੌਜੂਦਗੀ ਵਿਚ ਗੁਰਿੰਦਰ ਨੂੰ ਇੰਟਰਵਿਊ ਕੀਤਾ ਤੇ ਫਿਰ ਮੇਰੇ ਨਾਲ ਭੇਜ ਦਿੱਤਾ। ਜਦ ਮੈਂ ਗੁਰਿੰਦਰ ਕੋਲੋਂ ਪੁਛਿਆ ਕਿ ਉਹ ਦੋ ਦਿਨ ਕਿੱਥੇ ਰਹੀ ਸੀ ਤਾਂ ਕਹਿੰਦੀ, "ਮੈਂ ਬੱਸ ਸਟਾਪ ਦੀਆਂ ਟੌਅਇਲਟ ਵਿਚ ਸੌਂਦੀ ਰਹੀ ਆਂ।" ਇਹ ਕੋਰਾ ਝੂਠ ਸੀ। ਉਹਦੇ ਕੱਪੜਿਆਂ ਅਤੇ ਵਾਲਾਂ ਤੋਂ ਸਾਫ਼ ਦਿਖਾਈ ਦੇ ਰਿਹਾ ਸੀ ਕਿ ਉਹ ਕਿਤੇ ਨਿੱਘ ਵਿਚ ਸੌਂਦੀ ਰਹੀ ਹੈ। ਮੈਨੂੰ ਯਕੀਨ ਹੋ ਗਿਆ ਸੀ ਕਿ ਗੁਰਿੰਦਰ ਇਹ ਦੋ ਦਿਨ ਅਤੇ ਪਹਿਲਾਂ ਵੀ 'ਗੈਂਗਾਂ' ਨਾਲ ਮਿਲ ਕੇ ਹਰ ਤਰ੍ਹਾਂ ਦੇ ਨਜ਼ਾਰੇ ਲੈਂਦੀ ਰਹੀ ਸੀ। ਮੈਂ ਗੁਰਿੰਦਰ ਨੂੰ ਜਤਾਇਆ ਕਿ ਉਹਨੇ ਮੇਰੇ ਨਾਲ ਕੀਤਾ ਵਾਇਦਾ ਨਿਭਾਇਆ ਨਹੀਂ। ਉਹ ਮੈਨੂੰ ਹਿਫਾਜ਼ਤ ਵਿਚ ਰਖਣ ਲਈ ਜ਼ੋਰ ਦੇ ਰਹੀ ਸੀ ਪਰ ਮੈਂ ਇਨਕਾਰ ਕਰ ਦਿੱਤਾ। ਮੈਂ ਕਿਹਾ, "ਮੈਂ ਤੇਰੇ ਘਰਦਿਆਂ ਨੂੰ ਤੇਰੀਆਂ ਕਰਤੂਤਾਂ ਬਾਰੇ ਨਹੀਂ ਦਸਾਂਗਾ, ਅਗਰ ਤੂੰ ਅਜੇ ਵੀ ਸੰਭਲ ਜਾਵੇਂ।" ਉਹ ਉਸ ਵੇਲੇ ਤਾਂ ਮੰਨ ਗਈ ਪਰ ਦੋ ਦਿਨਾਂ ਬਾਅਦ ਫਿਰ ਲਾ-ਪਤਾ ਹੋ ਗਈ।

ਮੈਨੂੰ ਦੁਖੀ ਹੋਏ ਮਾਂ ਪਿਉ ਦਾ ਤਕਰੀਬਨ ਹਰ ਰੋਜ਼ ਫੋਨ ਆਉਂਦਾ। ਇਸ ਦੁੱਖ ਨੇ ਗੁਰਿੰਦਰ ਦੇ ਪਿਉ ਨੂੰ ਨਿਢਾਲ ਕਰ ਦਿੱਤਾ ਤੇ ਉਹ ਬੀਮਾਰ ਹੋ ਗਿਆ ਸੀ। ਉਹਨੇ ਕੰਮ ਛੱਡ ਦਿੱਤਾ ਤੇ ਸਾਰਾ ਦਿਨ ਸੈਟੀ 'ਤੇ ਪਿਆ ਛੱਤ ਵਲ ਦੇਖਦਾ ਰਹਿੰਦਾ। ਮਾਂ ਕਦੇ ਸਾਡੇ ਮਹਿਕਮੇ ਨੂੰ ਗਾਲ੍ਹਾਂ ਕੱਢਦੀ ਤੇ ਕਦੇ ਗੁਰਿੰਦਰ ਨੂੰ। ਮੈਂ ਸ਼ਹਿਰ ਦੇ ਸਭ ਹੋਸਟਲਾਂ ਅਤੇ ਬੱਚਿਆਂ ਦੇ ਹਿਫਾਜ਼ਤੀ ਸੈਂਟਰਾਂ ਵਿਚ ਕਈ ਦਿਨ ਫੋਨ ਘੁਮਾਉਂਦਾ ਰਿਹਾ ਪਰ ਗੁਰਿੰਦਰ ਦੀ ਕੋਈ ਉਘ ਸੁੱਘ ਨਾ ਮਿਲੀ। ਹੁਣ ਤੱਕ ਗੁਰਿੰਦਰ ਸੋਲ੍ਹਾਂ ਵਰ੍ਹਿਆਂ ਤੋਂ ਉਪਰ ਹੋ ਚੁੱਕੀ ਸੀ ਅਤੇ ਮੇਰੇ ਮੈਨੇਜਰ ਨੇ ਜ਼ਬਰਦਸਤੀ ਮੇਰੇ ਕੋਲੋਂ ਕੇਸ ਬੰਦ ਕਰਵਾ ਦਿੱਤਾ। ਮੈਂ ਵੀ ਮੂਹਰਿਓਂ ਜ਼ਿਆਦਾ ਆਕੜਿਆ ਨਾ, ਕਿਉਂਕਿ ਜਦ ਕੁੜੀ ਹੀ ਗਾਇਬ ਸੀ ਤਾਂ ਫਿਰ ਕੇਸ ਕਾਹਦੇ ਲਈ ਖੁਲ੍ਹਾ ਰਖਿਆ ਜਾਵੇ।

ਮਹੀਨੇ ਕੁ ਬਾਦ ਸੋਸ਼ਲ ਸਰਵਿਸਜ਼ ਦੇ ਦੂਜੇ ਦਫਤਰੋਂ ਫੋਨ ਆਇਆ,

"ਗੁਰਿੰਦਰ ਸਾਡੇ ਇਲਾਕੇ ਦੇ ਦਫਤਰ 'ਚ ਆਈ ਸੀ। ਉਹ ਘਰ ਵਾਪਿਸ ਨਹੀਂ ਸੀ ਜਾਣਾ ਚਾਹੁੰਦੀ, ਇਸ ਕਰ ਕੇ ਉਹਦਾ ਹੋਸਟਲ ਵਿਚ ਪ੍ਰਬੰਧ ਕਰ ਦਿੱਤਾ ਹੈ। ਸਾਨੂੰ ਉਹਨੇ ਇਹ ਵੀ ਕਿਹਾ ਹੈ ਕਿ ਹੋਸਟਲ ਬਾਰੇ ਉਹਦੇ ਘਰ ਬਿਲਕੁਲ ਨਾ ਦਸਿਆ ਜਾਵੇ।" ਇਸ ਤੋਂ ਬਾਅਦ ਮੈਂ ਮੈਨੇਜਰ ਨਾਲ ਵਾਹਵਾ ਸਿਰ-ਖਪਾਈ ਕੀਤੀ ਕਿ ਕੇਸ ਸਾਡਾ ਹੈ, ਮੈਂ ਇਸ 'ਤੇ ਕੰਮ ਕਰਨਾ ਚਾਹੁੰਦਾ ਹਾਂ ਪਰ ਗੋਰਿਆਂ ਮੂਹਰੇ ਮੇਰੀ ਕੋਈ ਪੇਸ਼ ਨਾ ਗਈ। ਮੈਨੂੰ ਗੁਰਿੰਦਰ ਦੇ ਪਤੇ ਦਾ ਪਤਾ ਹੋਣ ਦੇ ਬਾਵਜੂਦ ਵੀ ਮੈਂ ਮਾਂ ਪਿਉ ਨੂੰ ਦੱਸ ਨਾ ਸਕਿਆ। ਅਗਰ ਮਾਂ ਪਿਉ ਨੂੰ ਪਤਾ ਲੱਗ ਵੀ ਜਾਂਦਾ ਤਾਂ ਉਹ ਕੀ ਕਰ ਸਕਦੇ ਸਨ? ਮੈਂ ਮੈਨੇਜਰ ਨੂੰ ਇਹ ਵੀ ਕਿਹਾ ਕਿ ਹੁਣ ਵਾਲੇ ਗੋਰੇ ਸੋਸ਼ਲ ਵਰਕਰ ਨਾਲ ਮਿਲ ਕੇ, ਮੈਂ ਕੰਮ ਕਰਨ ਲਈ ਤਿਆਰ ਹਾਂ, ਪਰ ਮੈਨੇਜਰ ਆਪਣੀ ਮਜਬੂਰੀ ਦੱਸੀ ਕਿ ਉਸ ਇਲਾਕੇ ਦੇ ਦਫਤਰ ਦਾ ਮੈਨੇਜਰ ਇਸ ਗੱਲ ਲਈ ਨਹੀਂ ਮੰਨਦਾ। ਕੇਸ ਇਕ ਵਿਦਿਆਰਥਣ ਗੋਰੀ ਕਰ ਰਹੀ ਸੀ। ਇਸ ਤੋਂ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹਨਾਂ ਕੇਸ ਨੂੰ ਕਿੰਨੀ ਕੁ ਮਹੱਤਤਾ ਦਿੱਤੀ ਸੀ। ਇਸ ਤੋਂ ਕੁੱਝ ਹਫਤਿਆਂ ਬਾਅਦ ਗੁਰਿੰਦਰ ਦੀ ਮਾਂ ਦਾ ਫੋਨ ਆਇਆ ਕਿ ਗੁਰਿੰਦਰ ਦੇ ਡੈਡੀ ਦਾ ਦਿਲ ਫੇਹਲ ਹੋ ਗਿਆ ਹੈ ਤੇ ਉਹ ਹਸਪਤਾਲ ਵਿਚ ਹੈ।

ਗੁਰਿੰਦਰ ਦੇ ਮੁੜ ਮੈਨੂੰ ਕਦੇ ਵੀ ਦਰਸ਼ਨ ਨਹੀਂ ਹੋਏ।



## ਜ਼ਾਲਿਮ ਸੰਸਾਰ

ਮੇਰਾ ਇਕ ਏਸ਼ੀਅਨ ਸੋਸ਼ਲ ਵਰਕਰ ਦੋਸਤ ਸੀ ਜੋ ਮੈਨੂੰ ਮਨਜੀਤ ਬਾਰੇ ਦੱਸ ਰਿਹਾ ਸੀ, ਜਿਸ ਦਿਨ ਉਹ ਸਕੂਲ ਵਾਲਿਆਂ ਦੇ ਕਹੇ ਤੇ ਦਫਤਰ ਆਈ ਸੀ, ਉਹ ਆਪਣੇ ਮਾਂ ਪਿਉ ਕੋਲ ਘਰ ਨਹੀਂ ਸੀ ਰਹਿਣਾ ਚਾਹੁੰਦੀ। ਉਸ ਦਿਨ ਇਕ ਗੋਰਾ ਸੋਸ਼ਲ ਵਰਕਰ ਡਿਊਟੀ ਤੇ ਸੀ। ਪੰਦਰਾਂ ਵਰ੍ਹਿਆਂ ਦੀ ਤਿੱਖੇ ਨੈਣ-ਨਕਸ਼ਾਂ ਵਾਲੀ ਮਨਜੀਤ ਨੇ ਇਕ ਤਰ੍ਹਾਂ ਦਾ ਤਰਲਾ ਲਿਆ ਸੀ ਕਿ ਉਹਦੀ ਜਲਦੀ ਤੋਂ ਜਲਦੀ ਮਦਦ ਕੀਤੀ ਜਾਵੇ। ਸਕੂਲ ਵਾਲਿਆਂ ਵੀ ਗੋਰੇ ਸੋਸ਼ਲ ਵਰਕਰ ਨੂੰ ਦੱਸਿਆ ਸੀ ਕਿ ਮਨਜੀਤ ਦੇ ਘਰ ਜਾ ਕੇ ਸਮੱਸਿਆ ਦੀ ਤਹਿ ਵਿਚ ਜਾਣ ਦੀ ਲੋੜ ਹੈ, ਕਿਉਂਕਿ ਮਨਜੀਤ ਉਹਨਾਂ ਕੁੜੀਆਂ ਵਿਚੋਂ ਨਹੀਂ ਹੈ ਜੋ ਅਵਾਰਾ ਤੁਰੀਆਂ ਫਿਰਦੀਆਂ ਹਨ ਤੇ ਸਭ ਦੇ ਅੱਖੀਂ ਘੱਟਾ ਪਾਉਂਦੀਆਂ ਰਹਿੰਦੀਆਂ ਹਨ ਪਰ ਗੋਰੇ ਸੋਸ਼ਲ ਵਰਕਰ ਨੇ ਇਸ ਕੇਸ ਦੀ ਅਹਿਮੀਅਤ ਨੂੰ ਜਾਨਣ ਤੋਂ ਬਿਨਾਂ ਹੀ ਮਨਜੀਤ ਨੂੰ ਘਰ ਤੋਰ ਦਿੱਤਾ ਤੇ ਕਿਹਾ ਕਿ ਫੇਰ ਕਿਸੇ ਦਿਨ ਕੋਈ ਹੋਰ ਸੋਸ਼ਲ ਵਰਕਰ ਉਹਨੂੰ ਘਰ ਮਿਲਣ ਆਵੇਗਾ। ਜਦੋਂ ਕਿ ਚਾਹੀਦਾ ਤਾਂ ਇਹ ਸੀ ਕਿ ਟੀਮ ਲੀਡਰ ਨਾਲ ਗੱਲ ਕਰਕੇ ਉਸੇ ਦਿਨ ਹੀ ਮਾਪਿਆਂ ਨੂੰ ਮਿਲਿਆ ਜਾਂਦਾ ਤਾਂ ਕਿ ਚੰਗਿਆੜੀ ਤੋਂ ਭਾਂਬੜ ਬਣਨ ਨੂੰ ਰੋਕਿਆ ਜਾ ਸਕਦਾ।

ਦੋਸਤ ਸੋਸ਼ਲ ਵਰਕਰ ਨੇ ਦੱਸਿਆ, ਮੈਨੂੰ ਕੇਸ ਬਾਰੇ ਪਤਾ ਲੱਗਣ ਤੇ ਮੈਂ ਟੀਮ-ਲੀਡਰ ਤੇ ਜ਼ੋਰ ਪਾਉਣ ਦੀ ਕੋਸ਼ਿਸ਼ ਕੀਤੀ ਕਿ ਮਨਜੀਤ ਨੂੰ ਇਸ ਵਕਤ ਸਾਡੀ ਸਖਤ ਜ਼ਰੂਰਤ ਹੈ ਤੇ ਮੈਂ ਇਹ ਕੇਸ ਲੈਣ ਲਈ ਵੀ ਤਿਆਰ ਹਾਂ। ਪਰ ਮੈਨੂੰ ਇਹ ਕਹਿ ਕੇ ਚੁੱਪ ਕਰਵਾ ਦਿੱਤਾ ਗਿਆ ਕਿ ਡਿਊਟੀ ਅਫਸਰ ਫੈਸਲਾ ਲੈ ਚੁੱਕਾ ਹੈ ਤੇ ਕੇਸ ਸਾਰੀ ਟੀਮ ਵਿਚ ਬਹਿਸ ਤੋਂ ਬਾਅਦ ਕਿਸੇ ਸੋਸ਼ਲ ਵਰਕਰ ਨੂੰ ਸੌਂਪਿਆ ਜਾਵੇਗਾ।

ਮੈਂ ਜੁਆਬ ਸੁਣ ਕੇ ਚੁੱਪ ਕਰ ਗਿਆ। ਟੀਮ ਮੀਟਿੰਗ ਅਗਲੇ ਹਫਤੇ ਪੰਜਾਂ ਦਿਨਾਂ ਬਾਅਦ ਜਾ ਕੇ ਹੋਣੀ ਸੀ। ਦੂਜੇ ਦਿਨ ਮਨਜੀਤ ਦਾ ਚਾਚਾ ਦਫਤਰ ਆ ਕੇ ਦੱਸ ਗਿਆ ਕਿ ਸਾਨੂੰ ਕਿਸੇ ਸੋਸ਼ਲ ਵਰਕਰ ਦੀ ਜ਼ਰੂਰਤ ਨਹੀਂ, ਉਹ ਹੁਣ ਮੇਰੇ ਨਾਲ ਰਹਿਣ ਲੱਗ ਪਈ ਹੈ। ਗੋਰੇ ਸੋਸ਼ਲ ਵਰਕਰ ਨੇ ਸਕੂਲ ਨੂੰ ਇਹਦੇ ਬਾਰੇ ਦੱਸ ਕੇ ਕੇਸ ਬੰਦ ਕਰ ਦਿੱਤਾ।

ਹੁਣ ਤੱਕ ਕੇਸ ਬਾਰੇ ਮੈਨੂੰ ਯਾਦ ਵੀ ਨਹੀਂ ਸੀ ਰਿਹਾ ਪਰ ਚੌਂਹ ਸਾਲਾਂ ਬਾਅਦ ਜਿਸ ਦਿਨ ਮਨਜੀਤ ਸਾਡੇ ਦਫਤਰ ਵਿਚ ਫਿਰ ਆਣ ਟੱਪਕੀ ਤਾਂ ਮੇਰੇ ਦਿਮਾਗ ਵਿਚ ਸਾਰੀ ਗੱਲ ਰੀਲ੍ਹ ਵਾਂਗ ਘੁੰਮ ਗਈ। ਉਦੋਂ ਵਾਲੀ ਤੇ ਹੁਣ ਵਾਲੀ ਮਨਜੀਤ 'ਚ ਢੇਰ ਫਰਕ ਸੀ। ਜ਼ਿੰਦਗੀ ਦੇ ਔਖੜ ਤਜਰਬਿਆਂ ਨੇ ਉਹਨੂੰ ਬੁਰੀ ਤਰ੍ਹਾਂ ਭੰਨ ਦਿੱਤਾ ਸੀ ਤੇ ਉਹ ਬੇਸਹਾਰਾ ਤੇ ਭੁੱਖੀ ਭਾਣੀਂ ਕੋਈ ਟਿਕਾਣਾ ਲੱਭ ਰਹੀ ਸੀ— ਜਿਥੇ ਉਹ ਇਸ ਜ਼ਾਲਮ ਸੰਸਾਰ ਤੋਂ ਅਲੱਗ ਰਹਿ ਸਕੇ। ਉਸ ਦਿਨ ਮੈਂ ਡਿਊਟੀ ਤੇ ਸਾਂ। ਮਨਜੀਤ ਦੀਆਂ ਅੱਖਾਂ ਉਨੀਂਦਰੇ 'ਚ ਪਾਟੀਆਂ ਪਈਆਂ ਸਨ। ਉਹਦੇ ਖਿਲਰੇ ਵਾਲ ਅਤੇ ਟੁੱਟਿਆ ਸਰੀਰ ਉਹਨੂੰ ਤਰਸ ਦਾ ਪਾਤਰ ਬਣਾਈ ਖੜਾ ਸੀ। ਮਨਜੀਤ ਦੀ ਕਹਾਣੀ ਸੁਣ ਕੇ ਮੈਂ ਰੋਣ ਹਾਕਾ ਹੋ ਗਿਆ। ਮਨਜੀਤ ਨੇ ਦੱਸਿਆ। "ਚਾਰ ਸਾਲ ਪਹਿਲਾਂ ਜਦ ਮੈਂ ਇਸੇ ਦਫਤਰ ਆਈ ਸੀ ਤਾਂ ਮੇਰੀ ਕਿਸੇ ਵਾਤ ਨਹੀਂ ਸੀ ਪੁੱਛੀ। ਮੇਰੇ ਮਾਂ ਬਾਪ ਮੇਰਾ ਮਜਬੂਰਨ ਵਿਆਹ ਕਰਨਾ ਚਾਹੁੰਦੇ ਸਨ। ਇਹ ਮੇਰੀ ਚਾਚੀ ਦੇ ਕਿਸੇ ਰਿਸ਼ਤੇਦਾਰ ਨੂੰ ਇਥੇ ਮੰਗਵਾਉਣਾ ਚਾਹੁੰਦੇ ਸਨ। ਉਸ ਰਿਸ਼ਤੇਦਾਰ ਨੂੰ ਮੈਂ ਦੇਖਿਆ ਤੱਕ ਨਹੀਂ ਸੀ। ਮੈਂ ਹੋਰ ਪੜ੍ਹਨ ਬਾਰੇ ਤਰਲੇ ਕਰ ਰਹੀ ਸੀ ਪਰ ਇਹਨਾਂ ਮੇਰੀ ਇਕ ਨਾ ਸੁਣੀ, ਮੇਰੇ ਤੋਂ ਮਜਬੂਰਨ ਰਾਹਦਾਰੀ ਤੇ ਦਸਤਖਤ ਕਰਵਾ ਕੇ ਇੰਡੀਆ ਭੇਜ ਦਿੱਤੀ ਤੇ ਮੇਰਾ ਪਤੀ ਜਲਦੀ ਹੀ ਇੰਗਲੈਂਡ ਆ ਗਿਆ। ਉਸ ਵੇਲੇ ਇੰਨੀ ਜ਼ਿਆਦਾ ਸਖਤੀ ਵੀ ਨਹੀਂ ਸੀ।

ਜਦ ਏਅਰਪੋਰਟ ਤੇ ਮੇਰੇ ਘਰ ਵਾਲੇ, ਮੇਰੇ ਪਤੀ ਨੂੰ ਲੈਣ ਲਈ, ਮੈਨੂੰ ਲੈ ਕੇ ਗਏ ਤਾਂ ਮੈਂ ਹੈਰਾਨ ਰਹਿ ਗਈ। ਮੇਰੇ ਪਤੀ ਦੀ ਉਮਰ ਮੇਰੇ ਪਿਉ ਨਾਲੋਂ ਵੀ ਜ਼ਿਆਦਾ ਸੀ। ਜਦ ਮੈਂ ਇਸ ਬਾਰੇ ਰੌਲਾ ਪਾਉਣ ਦੀ ਕੋਸ਼ਿਸ਼ ਕੀਤੀ ਤਾਂ ਮੈਨੂੰ ਕਈ ਤਰ੍ਹਾਂ ਦੀ ਬਕਵਾਸ ਸੁਨਣੀ ਪਈ ਤੇ ਮੇਰੀਆਂ ਚੀਕਾਂ ਦੱਬੀਆਂ ਦੀਆਂ ਦੱਬੀਆਂ ਰਹਿ ਗਈਆਂ। ਮੈਨੂੰ ਦੱਸਿਆ ਗਿਆ ਕਿ ਮੇਰਾ ਪਤੀ ਬੜਾ ਸਾਊ ਹੈ, ਪਿਛੋਂ ਬੜਾ ਅਮੀਰ ਹੈ ਤੇ ਇਸ ਪ੍ਰੀਵਾਰ ਨੇ ਸਾਡੇ ਤੇ ਬੜੇ ਅਹਿਸਾਨ ਕੀਤੇ ਹੋਏ ਹਨ, ਨਾਲੇ ਕਿਹਾ ਕਿ ਦੇਖ ਰੰਗ ਦਾ ਵੀ ਗੋਰਾ-ਚਿੱਟਾ ਹੈ।"

ਜਦ ਮੈਂ ਇਹ ਸੁਣ ਰਿਹਾ ਸੀ ਤਾਂ ਮੈਨੂੰ ਹਿੰਦੁਸਤਾਨੀਆਂ ਦੇ ਪਾਖੰਡੀ ਸਭਿਆਚਾਰ ਤੇ ਗੁੱਸਾ ਆ ਰਿਹਾ ਸੀ। ਔਰਤ ਨੂੰ ਇਹ ਘਰ ਦੀ ਇੱਜ਼ਤ ਕਹਿੰਦੇ



ਥੱਕਦੇ ਨਹੀਂ। ਜੇਕਰ ਘਰ ਦੀ ਇੱਜ਼ਤ ਔਰਤ ਹੈ ਤਾਂ ਉਹਨੂੰ ਘਰੋਂ ਕਿਉਂ ਕੱਢਿਆ ਜਾਂਦਾ ਹੈ ? ਕੀ ਕੋਈ ਆਪਣੀ ਇੱਜ਼ਤ ਵੀ ਘਰੋਂ ਬਾਹਰ ਤੋਰਦਾ ਹੈ ? ਜੇਕਰ ਔਰਤ ਇੱਜ਼ਤ ਹੈ ਤਾਂ ਫਿਰ ਕੁੜੀ ਪੈਦਾ ਹੋਣ ਤੇ ਅਫਸੋਸ ਕਿਉਂ ਕੀਤਾ ਜਾਂਦਾ ਹੈ ? ਇਸ ਇੱਜ਼ਤ ਨੂੰ ਦੂਜੇ ਦਰਜੇ ਦਾ ਸ਼ਹਿਰੀ ਕਿਉਂ ਗਿਣਿਆ ਜਾਵੇ ? ਹਿੰਦੁਸਤਾਨੀ ਸਾਹਿਤ ਔਰਤ ਨੂੰ ਘਟੀਆ ਦਿਖਾਉਣ 'ਚ ਕਈ ਬਕਵਾਸ ਕਿਸਮ ਦੀਆਂ ਦਲੀਲਾਂ ਨਾਲ ਭਰਿਆ ਪਿਆ ਹੈ। ਅਗਰ ਰਾਮ ਚੰਦਰ ਬੜਾ ਵਧੀਆ ਇਨਸਾਨ ਸੀ ਤਾਂ ਫਿਰ ਸੀਤਾ ਦੀ ਅਗਨ ਪ੍ਰੀਖਿਆ ਲੈਣ ਦੀ ਕੀ ਲੋੜ ਸੀ ? ਰਾਮ ਚੰਦਰ ਦੀ ਇਸੇ ਸੰਦਰਭ ਵਿਚ ਪ੍ਰੀਖਿਆ ਕਿਉਂ ਨਾ ਲਈ ਗਈ ?

ਮਹਾਂਭਾਰਤ ਦੀ ਦਰੋਪਦੀ ਨੂੰ ਹੀ ਕਿਉਂ ਨੰਗਾ ਕੀਤਾ ਗਿਆ ? ਜਦੋਂ ਕਿ ਚਾਹੀਦਾ ਤਾਂ ਇਹ ਸੀ ਕਿ ਯੁਧਿਸ਼ਟਰ ਨੂੰ ਸਭਾ ਵਿਚ ਨੰਗਾ ਕੀਤਾ ਜਾਂਦਾ, ਕਿਉਂਕਿ ਉਹ ਹੀ ਤਾਂ ਜੂਆ ਹਾਰਿਆ ਸੀ। ਦੂਜੇ ਪਾਸੇ ਮਹਾਂਭਾਰਤ ਯੁਧਿਸ਼ਟਰ ਦੇ ਗੁਣ ਗਾਉਂਦਾ ਨਹੀਂ ਥੱਕਦਾ ਕਿ ਉਹ ਬੜਾ ਸਾਊ ਅਤੇ ਭਲਾ ਲੋਕ ਸੀ। ਇਹ ਆਪਾ ਵਿਰੋਧੀ ਗੁਣ, ਨਾ ਤਾਂ ਇਸ਼ਤਿਹਾਰਬਾਜ਼ੀ ਲਈ ਠੀਕ ਹਨ ਤੇ ਨਾ ਹੀ ਪੂਜਣਯੋਗ ਹਨ। ਸਭ ਤੋਂ ਵੱਡਾ ਪਾਖੰਡ ਤਾਂ ਕ੍ਰਿਸ਼ਨ ਦੀ ਸ਼ਖ਼ਸੀਅਤ ਨਾਲ ਜੁੜਿਆ ਹੋਇਆ ਹੈ। ਮੇਰਾ ਖਿਆਲ ਹੈ ਕਿ ਇਹ ਸਭ ਤੋਂ ਜ਼ਿਆਦਾ ਹਿੰਦੁਸਤਾਨੀਆਂ ਦਾ ਹਰਮਨ ਪਿਆਰਾ ਗੁਰੂ ਹੈ। ਕ੍ਰਿਸ਼ਨ ਦਾ ਨਾਂ ਫੱਖਰ ਨਾਲ ਰਾਧਾ ਨਾਲ ਲਿਆ ਅਤੇ ਜੋੜਿਆ ਜਾਂਦਾ ਹੈ। ਭਗਤ-ਜਨ ਸ਼ਰਧਾ ਨਾਲ ਇਹਨਾਂ ਦੇ ਭਜਨ ਗਾਉਂਦੇ ਹਨ ਅਤੇ ਨਾਂ ਲੈਂਦੇ ਹਨ ਜਦੋਂ ਕਿ ਰਾਧਾ ਕ੍ਰਿਸ਼ਨ ਦੀ ਮਹਿਬੂਬਾ ਸੀ—ਪਤਨੀ ਨਹੀਂ। ਉਹਦੀ ਧਾਰਮਿਕ ਪਤਨੀ ਦਾ ਨਾਂ ਰੁਕਮਣੀ ਦੱਸਿਆ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਕਿ ਕ੍ਰਿਸ਼ਨ ਬੜਾ ਰੰਗੀਲਾ ਆਦਮੀ ਸੀ ਤੇ ਬੜਾ ਸਿਆਣਾ ਵੀ। ਪਰ ਉਹ ਸਿਆਣਾ—ਭਰਾਵਾਂ ਦੀ ਲੜਾਈ ਦਾ ਕੋਈ ਸ਼ਾਂਤੀਪੂਰਵਕ ਸਮਝੌਤਾ ਨਾ ਕਰਵਾ ਸਕਿਆ ਸਗੋਂ ਮੁਲਕ ਦਾ ਖੂਨ ਖਰਾਬਾ ਕਰਵਾ ਕੇ ਰੱਖ ਦਿੱਤਾ।

ਹਿੰਦੁਸਤਾਨੀ ਸਾਹਿਤ ਵਿਚ ਖੁੱਲ੍ਹੇ ਪਿਆਰ ਦੀ ਸ਼ਰੇਆਮ ਇਸ਼ਤਿਹਾਰਬਾਜ਼ੀ ਕੀਤੀ ਜਾਂਦੀ ਹੈ। ਫਿਲਮਾਂ ਵਿਚ ਵੀ ਇਹਦੇ ਬਾਰੇ ਬਾਰ ਬਾਰ ਦੁਹਰਾਇਆ ਜਾਂਦਾ ਹੈ। ਨਾਵਲ ਇਹੋ ਜਿਹੀਆਂ ਗਾਥਾਵਾਂ ਨਾਲ ਭਰੇ ਪਏ ਹਨ। ਆਸ਼ਕਾਂ ਦੇ ਕਿੱਸੇ ਕਹਾਣੀਆਂ ਬੜੇ ਚਾਅ ਨਾਲ ਸੁਣਾਏ ਜਾਂਦੇ ਹਨ ਪਰ ਅਸਲੀਅਤ ਬਿਲਕੁਲ ਇਸ ਦੇ ਉਲਟ ਹੁੰਦੀ ਹੈ।

ਪਾਖੰਡ ਵਾਲੀ ਗੱਲ ਰੰਗ ਨੂੰ ਮਹੱਤਤਾ ਦੇਣ ਤੇ ਵੀ ਢੁੱਕਦੀ ਹੈ। ਚਿੱਟੇ, ਗੋਰੇ ਰੰਗ ਨੂੰ ਵਧੀਆ ਗਿਣਿਆ ਜਾਂਦਾ ਹੈ। ਕਾਲਾ ਕਲੂਟੜਾ ਰੰਗ ਘਟੀਆ ਅਤੇ ਤਿਉੜੀਆਂ ਵਧਾਉਣ ਵਾਲਾ ਹੈ। ਸਾਡੇ ਗਾਣੇ, ਕਿੱਸੇ, ਕਹਾਣੀਆਂ ਅਤੇ ਰੋਜ਼ਮਰਾ

ਦੀਆਂ ਘਟਨਾਵਾਂ ਇਹਦੀਆਂ ਪ੍ਰਤੱਖ ਉਦਾਹਰਣਾਂ ਹਨ। ਮੁੰਡੇ ਜਾਂ ਕੁੜੀ ਦਾ ਰਿਸ਼ਤਾ ਕਰਨਾ ਹੋਵੇ ਤਾਂ ਸਭ ਤੋਂ ਪਹਿਲਾ ਵਾਕ ਮੂੰਹ 'ਚੋਂ ਇਹ ਹੀ ਨਿਕਲਦਾ ਹੈ ਕਿ ਵਰ ਕਾਲਾ ਹੈ ਜਾਂ ਚਿੱਟਾ ? ਜਦੋਂ ਕਿ ਬਰਤਾਨੀਆਂ 'ਚ ਅਸੀਂ ਆਪਣੇ ਕਾਲੇ ਰੰਗ ਨੂੰ ਬਰਕਰਾਰ ਰੱਖਣ ਲਈ ਸਿਰਤੋੜ ਯਤਨ ਕਰ ਰਹੇ ਹਾਂ। ਹਿੰਦੁਸਤਾਨੀ ਸਮਾਜ ਦੀ ਨੱਸ ਨੱਸ 'ਚੋਂ ਪਾਖੰਡ ਦੀ ਬਦਬੂ ਆ ਰਹੀ ਹੈ ਤੇ ਇਸ ਪਾਖੰਡ ਦੀਆਂ ਸ਼ਿਕਾਰ ਮਨਜੀਤ ਵਰਗੀਆਂ ਭੋਲੀਆਂ ਭਾਲੀਆਂ ਕੁੜੀਆਂ ਹੋ ਰਹੀਆਂ ਹਨ।

ਮੇਰੇ ਦੋਸਤ ਨੇ ਮਨਜੀਤ ਦੀ ਕਹਾਣੀ ਚਾਲੂ ਰੱਖਦਿਆਂ ਦੱਸਿਆ, "ਮਨਜੀਤ ਦਾ ਉਹਦੇ ਬਾਬੇ ਦੇ ਹਾਣੀ ਪਤੀ ਨਾਲ ਜਲਦੀ ਹੀ ਵਿਆਹ ਹੋ ਗਿਆ ਤੇ ਨਰਕ ਜੋੜਾ ਸਾਊਥਾਲ 'ਚ ਰਹਿਣ ਲੱਗ ਪਿਆ। ਬਾਬੇ ਨੇ ਦਾਰੂ ਨਾਲ ਰੱਜ ਕੇ ਮਨਜੀਤ ਤੇ ਹਰ ਤਰ੍ਹਾਂ ਦੇ ਸਿਤਮ ਢਾਹੇ। ਗਾਲ੍ਹਾਂ ਬਕਣੀਆਂ, ਕੁੱਟਣਾ ਅਤੇ ਤਾਹਨੇ ਦੇਣਾ ਉਹਦਾ ਰੋਜ਼ ਦਾ ਕੰਮ ਹੋ ਗਿਆ। ਮਨਜੀਤ ਸਾਰਾ ਦਿਨ ਕਿਸੇ ਫੈਕਟਰੀ ਵਿਚ ਕੰਮ ਕਰਦੀ ਤੇ ਫਿਰ ਘਰ ਆ ਕੇ ਪਤੀ ਦਾ ਜ਼ੁਲਮ ਸਹਿੰਦੀ। ਇਹ ਸਿਲਸਿਲਾ ਦੋ ਸਾਲ ਚਲਦਾ ਰਿਹਾ। ਮਾਪਿਆਂ ਨੂੰ ਦੱਸਣ ਤੇ ਕੋਈ ਫਾਇਦਾ ਨਾ ਹੋਇਆ। ਉਹਨਾਂ ਮਨਜੀਤ ਤੇ ਹੀ ਗੱਲ ਥੱਪ ਦਿੱਤੀ ਕਿ ਉਹ ਘਰ ਦੀ ਇੱਜ਼ਤ ਨੂੰ ਕਲੰਕ ਨਾ ਲੱਗਣ ਦੇਵੇ। ਹਰ ਗੱਲ ਦਾ ਸਿਰਾ ਹੁੰਦਾ ਹੈ ਤੇ ਇਕ ਦਿਨ ਇਸ ਨਰਕ ਭਰੀ ਜ਼ਿੰਦਗੀ ਤੋਂ ਤੰਗ ਆ ਕੇ ਮਨਜੀਤ ਸਾਊਥਾਲ ਛੱਡ ਆਪਣੇ ਮਾਂ ਪਿਉ ਵੱਲ ਮਿਡਲੈਂਡ ਨੂੰ ਆ ਗਈ। ਮਾਂ ਪਿਉ ਨੇ ਉਹਨੂੰ ਦੋ ਦਿਨ ਘਰ ਰੱਖ ਕੇ ਬਾਹਰ ਕੱਢ ਦਿੱਤਾ ਤੇ ਕਿਹਾ ਕਿ ਉਹ ਉਹਦਾ ਕੁੱਝ ਨਹੀਂ ਕਰ ਸਕਦੇ। ਉਹਨੂੰ ਦੁਬਾਰਾ ਫਿਰ ਸਾਊਥਾਲ ਆਪਣੇ ਪਤੀ ਕੋਲੋਂ ਮੁਆਫੀ ਮੰਗ ਕੇ ਰਹਿਣ ਲੱਗ ਪੈਣਾ ਚਾਹੀਦਾ ਹੈ।"

ਇਸ ਉੱਲਝੀ ਤਾਣੀ ਵਿਚ ਜਦ ਬਉਰੀ ਹੋਈ ਮਨਜੀਤ ਸੜਕਾਂ ਤੇ ਆਵਾਰਾ ਗਾਂ ਵਾਂਗ ਘੁੰਮ ਰਹੀ ਸੀ ਤਾਂ ਉਹਨੂੰ ਇਕ ਸਕੂਲ ਵੇਲੇ ਦੀ ਏਸ਼ੀਅਨ ਸਹੇਲੀ ਮਿਲ ਗਈ। ਸਹੇਲੀ ਕੋਲ ਮਨਜੀਤ ਫੁੱਟ ਫੁੱਟ ਰੋ ਪਈ। ਸਹੇਲੀ ਨੇ ਸਹਾਰੇ ਦਾ ਬਹਾਨਾ ਲਾ ਕੇ ਮਨਜੀਤ ਨੂੰ ਆਪਣੇ ਯਾਰ ਦੇ ਹਵਾਲੇ ਕਰ ਦਿੱਤਾ ਕਿ ਉਹ ਉਹਦੀ ਹਰ ਤਰ੍ਹਾਂ ਦੀ ਮਦਦ ਕਰੇਗਾ। ਸਿੱਧੀ ਸਾਦੀ ਮਨਜੀਤ ਨੂੰ ਸਹੇਲੀ ਦੇ ਯਾਰ ਨੇ ਆਪਣੀ ਕਾਮ-ਹਵਸ ਦਾ ਸ਼ਿਕਾਰ ਬਣਾਉਣ ਤੋਂ ਬਾਅਦ ਆਪਣੇ ਯਾਰਾਂ ਬੇਲੀਆਂ ਨੂੰ ਵੀ ਇਸ ਦਾ ਭਾਗੀਦਾਰ ਬਣਾਇਆ ਤੇ ਆਪਣੇ ਕੋਲ ਚਾਰ ਕੁ ਮਹੀਨੇ ਰੱਖ ਕੇ ਅਗਾਂਹ ਇਕ ਹੋਰ ਦੇਸੀ ਭਾਈਬੰਦ ਦੇ ਹਵਾਲੇ ਕਰ ਦਿੱਤਾ।

ਇਸ ਦੇਸੀ ਭਾਈਬੰਦ ਦਾ ਡੱਡਲੀ ਵਿਖੇ ਪੱਬ ਸੀ ਤੇ ਹੁਣ ਮਨਜੀਤ ਨਾਲੇ ਤਾਂ ਕਈ ਵਾਰ ਇਸ ਪੱਬ 'ਚ ਕੰਮ ਕਰਦੀ ਤੇ ਨਾਲੇ ਪੱਬ ਦੇ ਗਮਨੇ ਦੁਆਰਾ ਚੁਬਾਰੇ 'ਚ ਭੇਜੇ ਜਾਂਦੇ ਗਾਹਕਾਂ ਨੂੰ ਭੁਗਤਾਂਦੀ। ਗਮਨਾ ਦੇਸੀ ਗਾਹਕਾਂ ਨੂੰ ਆਮ ਕਹਿੰਦਾ ਸੀ,



"ਬੜਾ ਲੈਰਾ ਮਾਲ ਹੈ ਤੇ ਭਾਅ ਵੀ ਕੋਈ ਜ਼ਿਆਦਾ ਨਹੀਂ—ਸਿਰਫ ਪੰਜ ਪੌਂਡ।"

ਇਹ ਬਦਮਾਸ਼ੀ ਤਕਰੀਬਨ ਡੇਢ ਸਾਲ ਚਲਦੀ ਰਹੀ। ਮਨਜੀਤ ਹੁਣ ਇਕ ਤਰ੍ਹਾਂ ਵਿਹੁ-ਚੱਕਰ 'ਚ ਫਸ ਗਈ ਸੀ, ਜਿਸ ਨੂੰ ਸਮਝ ਨਹੀਂ ਸੀ ਲੱਗ ਰਹੀ ਕਿ ਉਹ ਇਸ ਤੰਦੂਏ ਜਾਲ 'ਚੋਂ ਕਿਵੇਂ ਬਾਹਰ ਨਿਕਲੇ। ਗਮਨਾ ਉਹਨੂੰ ਮਾੜੀ ਮੋਟੀ ਰੋਟੀ ਦੇ ਦਿੰਦਾ ਤੇ ਉਹਨੂੰ ਹਰ ਤਰ੍ਹਾਂ ਨਾਲ ਵਰਤਦਾ। ਮਨਜੀਤ ਨੂੰ ਪਹਿਲਾਂ ਉਹਦੇ ਜ਼ਾਲਮ 'ਬਾਬੇ ਪਤੀ', ਫਿਰ ਸਹੇਲੀ ਦੇ 'ਯਾਰ ਤੇ ਬੇਲੀਆਂ' ਤੇ ਹੁਣ ਇਸ 'ਦੇਸੀ ਲੁੱਚੇ ਗਮਨੇ' ਨੇ ਅੰਬ ਵਾਂਗ ਚੂਪ ਕੇ ਰੱਖ ਦਿੱਤਾ ਸੀ।

ਇਕ ਦਿਨ ਜਦ ਗਮਨਾ ਇਕ ਗਾਹਕ ਨਾਲ ਗੱਲ ਕਰ ਰਿਹਾ ਸੀ ਤਾਂ ਮਨਜੀਤ ਨੇ ਸੁਣ ਲਿਆ। ਗਾਹਕ ਮਨਜੀਤ ਦਾ ਪੇਂਡੂ ਸੀ ਤੇ ਉਹਦੇ ਮਾਂ ਪਿਉ ਦਾ ਚੰਗੀ ਤਰ੍ਹਾਂ ਵਾਕਿਫ ਸੀ। ਉਹ ਗਮਨੇ ਨੂੰ ਕਹਿ ਰਿਹਾ ਸੀ ਕਿ ਉਹਨਾਂ ਦੇ ਪਿੰਡ ਦੀ ਇਕ ਕੁੜੀ ਮਨਜੀਤ ਪਤਾ ਨਹੀਂ ਕਿਥੇ ਲਾ-ਪਤਾ ਹੋ ਗਈ ਹੈ ਤੇ ਕਈ ਲੋਕ ਕਹਿੰਦੇ ਹਨ ਕਿ ਉਹ ਅੱਜ ਕਲ ਵੇਸਵਾ ਬਣੀ ਹੋਈ ਹੈ।

ਮਨਜੀਤ ਨੇ ਦੱਸਿਆ ਕਿ ਉਹ ਇਸ ਗੱਲ ਨੂੰ ਸਹਾਰ ਨਾ ਸਕੀ ਕਿ ਉਹਦਾ ਪੇਂਡੂ ਜੋ ਮਾਂ ਪਿਉ ਦਾ ਚੰਗੀ ਤਰ੍ਹਾਂ ਵਾਕਿਫ ਸੀ ਉਹਦੇ ਨਾਲ ਸੰਭੋਗ ਕਰੇ। ਮਨਜੀਤ ਨੂੰ ਹੁਣ ਆਪਣੀ ਇੱਜ਼ਤ ਨਾਲੋਂ ਮਾਂ ਪਿਉ ਦੀ ਇੱਜ਼ਤ ਦਾ ਜ਼ਿਆਦਾ ਫਿਕਰ ਹੋਣ ਲੱਗਾ ਤੇ ਉਹ ਇਹ ਸੋਚ ਕੇ ਪੱਬ 'ਚੋਂ ਦੌੜ ਗਈ।

ਜਿਸ ਤਰ੍ਹਾਂ ਲੋਕ ਕਹਿੰਦੇ ਹਨ ਕਿ 'ਕੰਜਰੀਆਂ ਤਾਂ ਵੱਸ ਜਾਣ ਪਰ ਜੇਕਟਾਂ ਵਾਲੇ ਨਹੀਂ ਵੱਸਣ ਦਿੰਦੇ।' ਉਹ ਹਾਲ ਹੀ ਮਨਜੀਤ ਦਾ ਹੋਇਆ।

ਏਸ਼ੀਅਨਾਂ ਦੇ ਬਦਮਾਸ਼ ਟੋਲੇ ਮਨਜੀਤ ਦੇ ਵਾਕਿਫ ਸਨ। ਇਹਨਾਂ ਤੋਂ ਬਿਨਾਂ ਘਰ ਤੋਂ ਬਾਹਰ ਮੂੰਹ ਮਾਰਨ ਵਾਲੇ ਬਹੁਤੇ ਏਸ਼ੀਅਨ ਵੀ ਮਨਜੀਤ ਨੂੰ ਜਾਣਦੇ ਸਨ। ਇਕ 'ਏਸ਼ੀਅਨ ਲੁੱਚੇ ਟੋਲੇ' ਜਦ ਮਨਜੀਤ ਨੂੰ ਇਕੱਲੀ ਸੜਕ ਤੇ ਤੁਰੀ ਜਾਂਦੀ ਦੇਖਿਆ ਤਾਂ ਇੱਲ ਝਪੱਟਾ ਮਾਰ ਕੇ, ਕਾਰ 'ਚ ਸੁੱਟ ਲਿਆ ਤੇ ਫਿਰ ਇਕ ਖਾਲੀ ਘਰ 'ਚ ਲੈ ਗਏ। ਦੁਪਹਿਰੋਂ ਬਾਅਦ ਦੀ ਚੁੱਕੀ ਹੋਈ ਮਨਜੀਤ ਉਹਨਾਂ ਤੜਕੇ ਪੰਜ ਵਜੇ ਛੱਡੀ। ਦਸ ਜਣਿਆਂ ਦੇ ਇਸ ਟੋਲੇ ਨੇ ਮਨਜੀਤ ਨੂੰ ਕਈ ਵਾਰ ਵਰਤਿਆ ਤੇ ਉਹਨੂੰ ਖਾਣ ਨੂੰ ਕੁਝ ਨਾ ਦਿੱਤਾ। ਤੜਕੇ ਦੇ ਪੰਜ ਵਜੇ ਭੁੱਖੀ ਭਾਣੀ ਤੇ ਭੰਨੀ ਟੁੱਟੀ ਮਨਜੀਤ ਆਪਣੀ ਕਿਸਮਤ ਨੂੰ ਪਾਰਕ 'ਚ ਬੈਠੀ ਚਾਰ ਘੰਟੇ ਰੋਂਦੀ ਰਹੀ ਕਿ ਕਦ ਸੋਸ਼ਲ ਸਰਵਿਸਜ਼ ਦਾ ਦਫ਼ਤਰ ਖੁੱਲ੍ਹੇ ਤੇ ਉਹ ਉਹਨਾਂ ਨੂੰ ਜਾ ਕੇ ਮਿਲੇ।

ਮੇਰੇ ਦੋਸਤ ਨੇ ਮੈਨੂੰ ਦੱਸਿਆ ਕਿ, "ਮੈਂ ਮਨਜੀਤ ਦਾ ਝੱਟਪੱਟ ਕਿਸੇ ਹੋਸਟਲ ਵਿਚ ਪ੍ਰਬੰਧ ਕਰ ਦਿੱਤਾ ਹੈ ਤੇ ਉਹਨੇ ਦੱਸਿਆ ਕਿ ਫਲੈਟ ਦਾ ਪ੍ਰਬੰਧ ਵੀ ਜਲਦੀ ਕਰ ਰਿਹਾਂ।

ਮਨਜੀਤ ਭੁੱਬੀਂ ਰੋ ਰਹੀ ਸੀ ਤੇ ਬਾਰ ਬਾਰ ਕਹਿ ਰਹੀ ਸੀ, "ਮੈਨੂੰ ਕਿਤੇ ਦੂਰ ਫਲੈਟ ਲੈ ਕੇ ਦਿਉ ਜਿਥੇ ਇਹਨਾਂ ਏਸ਼ੀਅਨਾਂ ਦੇ ਮੈਨੂੰ ਦਰਸ਼ਨ ਤੱਕ ਨਾ ਹੋ ਸਕਣ। ਨਾਲੇ ਇਸ ਇਲਾਕੇ 'ਚ ਤਾਂ ਮੈਂ ਬਿਲਕੁਲ ਨਹੀਂ ਰਹਿਣਾ, ਕਿਉਂਕਿ ਮੇਰੇ ਮਾਂ ਪਿਉ ਇਥੇ ਹੀ ਰਹਿੰਦੇ ਹਨ ਤੇ ਉਹਨਾਂ ਦੀ ਬਦਨਾਮੀ ਹੋਵੇਗੀ। ਨਾਲੇ ਮੇਰੇ ਨਵੇਂ ਪਤੇ ਬਾਰੇ ਕਿਸੇ ਨੂੰ ਨਹੀਂ ਦੱਸਣਾ।

ਮਨਜੀਤ ਨੂੰ ਮੈਂ ਇਕ ਪੌਂਡ ਦਿੱਤਾ ਕਿ ਉਹ ਜਾ ਕੇ ਪਹਿਲਾਂ ਕੁੱਝ ਖਾਵੇ ਤੇ ਜਿੰਨੀ ਦੇਰ ਉਹ ਮੇਰੇ ਕੋਲ ਬੈਠੀ ਰਹੀ ਮੈਂ ਉਹਨੂੰ ਚਾਹ ਦਾ ਕੱਪ ਅਤੇ ਬਿਸਕੁੱਟ ਦਿੰਦਾ ਰਿਹਾ।

ਹਫਤੇ ਕੁ ਬਾਅਦ ਕਿਸੇ ਦੂਰ ਦੇ ਇਲਾਕੇ 'ਚ ਫਲੈਟ ਮਿਲਣ ਬਾਅਦ ਮਨਜੀਤ ਦਫ਼ਤਰ ਵਿਚ ਮਿਲਣ ਆਈ, "ਮੈਂ ਤੁਹਾਡਾ ਪੌਂਡ ਮੋੜਨ ਅਤੇ ਧੰਨਵਾਦ ਕਰਨ ਲਈ ਆਈ ਹਾਂ।"

ਮੈਂ ਉਸ ਦਿਨ ਦਫ਼ਤਰ ਦਾ ਕੰਮ ਨਾ ਕਰ ਸਕਿਆ ਤੇ ਆਪਣੇ ਜਜ਼ਬਾਤਾਂ ਨਾਲ ਭਰਿਆ ਮਨਜੀਤ ਦੀ ਕਹਾਣੀ ਬਾਰੇ ਸੋਚਦਾ ਛੁੱਟੀ ਲੈ ਕੇ ਘਰ ਚਲਾ ਗਿਆ। ਮੈਂ ਬੁਰੀ ਤਰ੍ਹਾਂ ਹਿੱਲ ਗਿਆ ਸਾਂ ਕਿ ਪਤਾ ਨਹੀਂ ਕਿੰਨੀਆਂ ਮਨਜੀਤਾਂ ਸਾਡੇ ਝੂਠੇ ਰੀਤਾਂ ਰਿਵਾਜਾਂ ਅਤੇ ਝੂਠੀਆਂ ਇੱਜ਼ਤਾਂ ਦੇ ਨਾਂ ਤੇ ਹਰ ਰੋਜ਼ ਬਲਦੀ ਦੇ ਬੂਥੇ ਚੜ੍ਹ-ਦੀਆਂ ਹਨ।



# ਕੁੱਤੇ ਖਾਣੀ

ਇਹ ਰੌਂਗਟੇ ਖੜੇ ਕਰਨ ਵਾਲੀ ਕਹਾਣੀ ਮੈਨੂੰ ਵਲੈਤ ਦੇ ਇਕ ਸ਼ਹਿਰ 'ਚ ਬਣੀ ਸੰਸਥਾ 'ਆਸਰਾ' 'ਚ ਕੰਮ ਕਰਨ ਵਾਲੀ ਇਕ ਏਸ਼ੀਅਨ ਬੀਬੀ ਨੇ ਦੱਸੀ ਸੀ। 'ਆਸਰਾ' ਉਹ ਸੰਸਥਾ ਹੈ ਜੋ ਏਸ਼ੀਅਨ ਬਜ਼ੁਰਗਾਂ ਲਈ ਘਰਾਂ ਦਾ ਪ੍ਰਬੰਧ ਕਰਦੀ ਹੈ। ਇਸ ਸੰਸਥਾ ਨੇ ਏਸ਼ੀਅਨ ਜ਼ਬਾਨਾਂ ਵਿਚ ਵੀ ਪਰਚੇ ਛਾਪੇ ਹਨ। ਅੰਗਰੇਜ਼ੀ ਅਤੇ ਏਸ਼ੀਅਨ ਜ਼ਬਾਨਾਂ ਵਿਚ ਛਾਪੇ ਪਰਚੇ ਤਕਰੀਬਨ ਹਰ ਸਰਕਾਰੀ ਅਤੇ ਗੈਰ-ਸਰਕਾਰੀ ਮਹਿਕਮਿਆਂ ਅਤੇ ਅਦਾਰਿਆਂ ਨੂੰ ਭੇਜੇ ਗਏ ਸਨ। ਤੇ ਇਹਨਾਂ ਪਰਚਿਆਂ ਦੀ ਹੀ ਬਦੌਲਤ ਇਕ ਦਿਨ ਇੰਡਵੁੱਡ ਇਲਾਕੇ ਦੇ ਘਰਾਂ ਦੇ ਦਫ਼ਤਰ 'ਚ ਇਕ ਗੋਰੀ 'ਆਸਰਾ' ਨਾਲ ਸੰਪਰਕ ਕੀਤਾ ਕਿ ਫਲੈਟਾਂ ਵਿਚ ਇਕ ਏਸ਼ੀਅਨ ਬਜ਼ੁਰਗ ਜੋੜਾ ਰਹਿੰਦਾ ਹੈ ਜਿਹਨਾਂ ਦੀ ਉਮਰ ਸੱਤਰ ਤੋਂ ਉੱਪਰ ਹੈ ਤੇ ਉਹ ਇਥੋਂ ਹੋਰ ਥਾਂ ਜਾਣਾ ਨਹੀਂ ਚਾਹੁੰਦੇ। ਜਦੋਂ ਕਿ ਇਹ ਫਲੈਟ ਢਾਹੁਣ ਦੀ ਸਕੀਮ ਵਿਚ ਲੈ ਚੁੱਕੇ ਹਨ। ਕੀ 'ਆਸਰਾ' ਇਸ ਮੁਆਮਲੇ ਵਿਚ ਉਹਦੀ ਮੱਦਦ ਕਰ ਸਕਦੀ ਹੈ?"

'ਆਸਰਾ' ਦੀ ਡੀਵਲਪਮੈਂਟ ਵਰਕਰ ਨੇ ਦੱਸਿਆ," ਮੈਂ ਗੋਰੀ ਨੂੰ ਫੋਨ ਤੇ ਕਿਹਾ ਹੈ ਕਿ ਕੁਝ ਹਫਤੇ ਹੋਏ ਇਸ ਅਭਾਗੇ ਜੋੜੇ ਬਾਰੇ ਮੈਨੂੰ ਸਾਡੇ ਪ੍ਰੋਜੈਕਟ ਅਫ਼ਸਰ ਨੇ ਵੀ ਦੱਸਿਆ ਸੀ ਪਰ ਉਹਨੇ ਵੀ ਸੁਣੀ ਸੁਣਾਈ ਗੱਲ ਹੀ ਕੀਤੀ ਸੀ। ਉਹਨੂੰ ਉਹਨਾਂ ਦੀ ਸਾਰੀ ਕਹਾਣੀ ਅਤੇ ਪਤੇ ਬਾਰੇ ਕੋਈ ਇਲਮ ਨਹੀਂ ਸੀ। ਪਰ ਫਿਰ ਵੀ ਮੈਂ ਕਈਆਂ ਲੋਕਾਂ ਨੂੰ ਇਸ ਜੋੜੇ ਬਾਰੇ ਪੁੱਛ ਗਿੱਛ ਕੀਤੀ ਪਰ ਕੁੱਝ ਥਹੁ ਪਤਾ ਨਾ ਮਿਲਿਆ।

ਬਾਅਦ 'ਚ ਮੈਂ ਖੁਦ ਇਕ ਅੱਧੇ ਘੰਟੇ ਤੋਂ ਜ਼ਿਆਦਾ ਸਮਾਂ ਉਹਨਾਂ ਦਾ ਪਤਾ ਇਲਾਕੇ ਵਿਚ ਜਾ ਕੇ ਲੱਭਦੀ ਰਹੀ ਪਰ ਅਸਫਲ ਰਹੀ। ਇਸ ਤੋਂ ਬਾਅਦ ਮੈਂ ਛੁੱਟੀਆਂ ਤੇ ਚਲੀ ਗਈ ਤੇ ਬਸ ਜਿਸ ਦਿਨ ਮੈਂ ਦੁਬਾਰਾ ਕੰਮ ਤੇ ਆਈ, ਗੋਰੀ ਦਾ ਸੁਨੇਹਾ ਮੇਰੀ ਟੇਪ ਰੀਕਾਰਡਰ ਤੇ ਰੀਕਾਰਡ ਹੋਇਆ ਪਿਆ ਸੀ।

ਮੈਂ ਗੋਰੀ ਨਾਲ ਸੰਪਰਕ ਕਰਕੇ ਇਸ ਕਰਮਾਂ ਮਾਰੇ ਏਸ਼ੀਅਨ ਜੋੜੇ ਨੂੰ ਮਿਲਣ ਦਾ ਸਮਾਂ ਮਿੱਥ ਲਿਆ ਤੇ ਨਿਸ਼ਚਤ ਦਿਨ 'ਤੇ ਉਹਨੂੰ ਦਫ਼ਤਰ ਜਾ ਮਿਲੀ। ਗੋਰੀ ਨੇ ਦੱਸਿਆ ਕਿ ਇਹ ਬਜ਼ੁਰਗ ਜੋੜਾ ਯੁਗੰਡਾ ਤੋਂ ਆਇਆ ਹੋਇਆ ਹੈ। ਸਾਲ 1972 ਤੋਂ ਲੈ ਕੇ 1975 ਤੱਕ ਇਹ ਕਈ ਕਮਰਿਆਂ ਅਤੇ ਫਲੈਟਾਂ ਵਿਚ ਕਰਾਏ ਤੇ ਰਹਿ ਚੁੱਕਿਆ ਹੈ ਪਰ 1975 ਵਿਚ ਇਸ ਜੋੜੇ ਨੂੰ ਇੰਡਵੁੱਡ ਇਲਾਕੇ ਵਿਚ ਸਰਕਾਰੀ ਫਲੈਟ ਦੇ ਦਿੱਤਾ ਗਿਆ ਸੀ। ਮੈਂ ਜਦ ਗੋਰੀ ਨੂੰ ਪੁਛਿਆ ਕਿ ਕੀ ਇਹਨਾਂ ਨੂੰ ਇਹ ਇਲਾਕਾ ਅਤੇ ਇਹਨਾਂ ਫਲੈਟਾਂ ਵਿਚ ਰਹਿਣਾ ਚੰਗਾ ਵੀ ਲੱਗਦਾ ਹੈ ਤਾਂ ਗੋਰੀ ਨੇ ਨਿਧੜਕ ਹੋ ਕੇ ਕਿਹਾ ਕਿ "ਮੈਨੂੰ ਪੱਕਾ ਯਕੀਨ ਹੈ ਕਿ ਇਹਨਾਂ ਕਦੇ ਵੀ ਇਹ ਫਲੈਟ ਜਾਂ ਇਲਾਕਾ ਪਸੰਦ ਨਹੀਂ ਕੀਤਾ।"

ਮੈਂ ਇਥੇ ਇਹ ਗੱਲ ਵੀ ਸਾਫ ਕਰ ਦਿਆਂ ਕਿ ਇਸ ਇਲਾਕੇ ਵਿਚ ਜ਼ਿਆਦਾਤਰ ਗਰੀਬ, ਕੰਮਾਂ ਤੋਂ ਟੁੱਟੇ ਅਤੇ ਸਰਮਾਏਦਾਰੀ ਢਾਂਚੇ ਦੀ ਦੇਣ ਵਿਹਲੜ, ਬਦਮਾਸ਼, ਜੇਬਕਤਰੇ, ਚੋਰ ਉਚੱਕੇ, ਨੈਸ਼ਨਲ-ਫਰੰਟੀਏ ਅਤੇ ਘਿਨਾਉਣੇ ਲੋਕ ਰਹਿੰਦੇ ਹਨ। ਏਸ਼ੀਅਨ ਇਥੇ ਕੋਈ ਵਿਰਲਾ ਟਾਵਾਂ ਹੀ ਹੋਵੇਗਾ।

ਗੋਰੀ ਨੇ ਜੋੜੇ ਬਾਰੇ ਗੱਲ ਚਾਲੂ ਰੱਖਦਿਆਂ ਦੱਸਿਆ, ਕਿ "ਇਹਨਾਂ ਦੇ ਦੋ ਲੜਕੇ ਵੀ ਹਨ। ਇਕ ਲੜਕਾ ਤਾਂ ਇਸ ਸ਼ਹਿਰ ਏਸ਼ੀਅਨਾਂ ਦੇ ਗੜ੍ਹ ਵਿਚ ਰਹਿੰਦਾ ਹੈ ਅਤੇ ਦੂਸਰਾ ਲੜਕਾ ਲਾਗਲੇ ਸ਼ਹਿਰ ਹੀ ਰਹਿੰਦਾ ਹੈ। ਪਰ ਇਹ ਦੋਵੇਂ ਕਲਯੁਗੀ ਲੜਕੇ ਮਾਂ ਪਿਉ ਦੀ ਰੱਤੀ ਭਰ ਵੀ ਪ੍ਰਵਾਹ ਨਹੀਂ ਕਰਦੇ। ਉਹਨਾਂ ਵੱਲੋਂ ਉਹ ਜੀਊਣ ਜਾਂ ਮਰਨ ਉਹਨਾਂ ਦੀ ਜਾਣੇ ਬਲਾ।"

ਗੋਰੀ ਨੂੰ ਮੇਰੀ ਇਸ ਕਰਕੇ ਜ਼ਿਆਦਾ ਜ਼ਰੂਰਤ ਨਹੀਂ ਸੀ ਕਿ ਉਹ ਇਸ ਏਸ਼ੀਅਨ ਜੋੜੇ 'ਤੇ ਤਰਸ ਖਾ ਰਹੀ ਸੀ। ਸਗੋਂ ਉਹਨੂੰ ਇਸ ਗੱਲ ਦੀ ਲੋੜ ਸੀ ਕਿ ਮੈਂ ਕਿਸੇ ਤਰ੍ਹਾਂ ਇਸ ਜੋੜੇ ਨੂੰ ਸਮਝਾਵਾਂ ਕਿ ਉਹ ਇਥੋਂ ਕਿਤੇ ਹੋਰ ਚਲੇ ਜਾਣ ਲਈ ਮੰਨ ਜਾਣ, ਕਿਉਂਕਿ ਉਹਨਾਂ ਵਾਲਾ ਫਲੈਟ ਢਾਹ ਕੇ ਉਥੇ ਸੜਕ ਬਣਾਉਣੀ ਹੈ। ਜੋੜਾ ਗੋਰੀ ਦੇ ਕਹੇ ਤੇ ਕਾਗਜ਼ਾਂ ਉੱਪਰ ਦਸਤਖਤ ਨਹੀਂ ਸੀ ਕਰ ਰਿਹਾ। ਇਸ ਨਰਕ-ਭਰੀ ਜ਼ਿੰਦਗੀ 'ਚ ਇਹ ਜੋੜਾ ਦਸ ਸਾਲ ਤੋਂ ਸੜ ਰਿਹਾ ਸੀ। ਪਹਿਲਾਂ ਕਦੇ ਇਸ ਗੋਰੀ ਨੇ ਜਾਂ ਉਹਦੇ ਦਫ਼ਤਰ ਨੇ ਕਿਸੇ ਏਸ਼ੀਅਨ ਕਾਮੇ ਨਾਲ ਕਦੇ ਸੰਪਰਕ ਨਹੀਂ ਸੀ ਕੀਤਾ, ਜਦੋਂ ਕਿ ਏਸ਼ੀਅਨ ਕਾਮਿਆਂ ਦਾ ਸ਼ਹਿਰ 'ਚ ਕੋਈ ਅਕਾਲ ਨਹੀਂ ਸੀ ਪਿਆ ਹੋਇਆ। ਮੈਂ ਜਦ ਗੋਰੀ ਨੂੰ ਪੁੱਛਿਆ ਕਿ ਅਗਰ ਇਹ ਜੋੜਾ ਇਥੋਂ ਜਾਣ ਲਈ ਮੰਨ ਜਾਂਦਾ ਹੈ ਤਾਂ ਫਿਰ ਇਹਨਾਂ ਨੂੰ ਕਿਥੇ ਫਲੈਟ ਦਿੱਤਾ ਜਾਵੇਗਾ, ਤਾਂ ਗੋਰੀ ਨੇ 'ਸਾਇਲਹਿਲ' ਇਲਾਕੇ ਬਾਰੇ ਮਸ਼ਵਰਾ ਦਿੱਤਾ। 'ਸਾਇਲਹਿਲ' ਇਲਾਕਾ ਇਹੋ ਜਿਹੇ ਬਜ਼ੁਰਗਾਂ ਲਈ ਬਿਲਕੁਲ ਅਨੁਕੂਲ ਨਹੀਂ ਹੈ। ਉਥੇ ਵੀ ਇੰਨਵੁੱਡ



ਇਲਾਕੇ ਵਾਂਗ ਨਾ ਤਾਂ ਜ਼ਿਆਦਾ ਏਸ਼ੀਅਨ ਹਨ ਅਤੇ ਨਾ ਹੀ ਏਸ਼ੀਅਨਾਂ ਦੀਆਂ ਸਹੂਲਤਾਂ ਗੁਰਦੁਆਰੇ, ਦੁਕਾਨਾਂ ਅਤੇ ਡਾਕਟਰ ਆਦਿ ਹਨ। ਗੋਰੀ ਨੂੰ ਮੈਂ ਕਿਹਾ ਕਿ ਉਹ 'ਸਿਲਫੀਲਡਜ਼' ਇਲਾਕੇ ਵਿਚ ਬੁੱਢਿਆਂ ਦੇ ਬਣੇ ਘਰ' ਨਾਲ ਸੰਪਰਕ ਕਰੇ। ਤੇ ਇਸ ਗੱਲ ਨਾਲ ਉਹ ਸਹਿਮਤ ਹੋ ਗਈ।

ਇਸ ਸਾਰੀ ਗੱਲ-ਬਾਤ ਤੋਂ ਬਾਅਦ ਅਸੀਂ ਦੋਵੇਂ ਜਣੀਆਂ ਫਲੈਟ 'ਚ ਇਸ ਜੋੜੇ ਨੂੰ ਮਿਲਣ ਚਲੀਆਂ ਗਈਆਂ। ਫਲੈਟ ਦੀ ਰਸੋਈ ਦੀ ਤਾਕੀ ਕਿਸੇ ਨੇ ਇੱਟ ਮਾਰ ਕੇ ਭੰਨੀਂ ਹੋਈ ਸੀ ਤੇ ਘਰਾਂ ਦੇ ਮਹਿਕਮੇ ਨੇ ਐਵੇਂ ਕੰਮ ਚਲਾਊ ਜਿਹੇ ਤਰੀਕੇ ਨਾਲ ਤਾਕੀ ਨੂੰ ਫੱਟਾ ਲਾ ਕੇ ਬੰਦ ਕੀਤਾ ਹੋਇਆ ਸੀ। ਇਹ ਗੱਲ ਘੱਟ ਨਿਗ੍ਹਾ ਵਾਲੇ ਨੂੰ ਵੀ ਸਾਫ ਦਿਸਦੀ ਸੀ। ਘਰ ਦੇ ਦਰਵਾਜ਼ੇ ਦੇ ਬਾਹਰ 'ਨੈਸ਼ਨਲ ਫਰੰਟ' ਮੋਟੇ ਅੱਖਰਾਂ ਵਿਚ ਉਕਰਿਆ ਹੋਇਆ ਸੀ ਤੇ ਦਰਵਾਜ਼ੇ ਉਪਰ ਗਾਰੇ ਅਤੇ ਚਿੱਕੜ ਨਾਲ ਭਰੇ ਬੂਟਾਂ ਦੇ ਨਿਸ਼ਾਨ ਵੀ ਸਾਫ਼ ਦਿਸ ਰਹੇ ਸਨ। ਇਹ ਗੱਲ ਵੀ ਸਮਝ ਆ ਰਹੀ ਸੀ ਕਿ ਦਰਵਾਜ਼ੇ ਨੂੰ ਤੋੜਣ ਲਈ ਕਾਫ਼ੀ ਜ਼ੋਰ ਜ਼ੋਰ ਦੀ ਕਿੱਕਾਂ ਮਾਰੀਆਂ ਗਈਆਂ ਸਨ। ਜਿਹਦਾ ਨਤੀਜਾ ਇਹ ਹੋਇਆ ਸੀ ਕਿ ਦਰਵਾਜ਼ੇ ਦੇ ਅੰਦਰਲੇ ਪਾਸੇ ਦੀ ਲੱਕੜੀ ਟੁੱਟ ਗਈ ਸੀ ਤੇ ਜਿੰਦਰਾ ਇਕ ਤਰ੍ਹਾਂ ਬਸ ਇਕ ਫੱਟੀ ਜਿਹੀ ਤੇ ਅੱਟਕਿਆ ਹੋਇਆ ਅਖੀਰਲੇ ਦਮਾਂ ਤੇ ਸੀ।

ਦਰਵਾਜ਼ੇ ਨੂੰ ਕਈ ਵਾਰ ਖੜਕਾਉਣ ਤੇ ਵੀ ਜੋੜਾ ਕੁੰਡਾ ਨਹੀਂ ਸੀ ਖੋਹਲ ਰਿਹਾ ਤੇ ਬਜ਼ੁਰਗ ਬਾਰ ਬਾਰ ਚੀਖ ਰਿਹਾ ਸੀ ਕਿ, 'ਮੈਂ ਹੁਣੇ ਆਉਂਦਾ ਹਾਂ' ਪਰ ਉਹ ਕੁੰਡਾ ਖੋਹਲਣ ਲਈ ਉੱਠ ਬਿਲਕੁਲ ਨਹੀਂ ਸੀ ਰਿਹਾ। ਮੈਂ ਇਸ ਗੱਲ ਨੂੰ ਭਾਂਪ ਗਈ ਸੀ ਕਿ ਇਹ ਜੋੜਾ ਇਨ੍ਹਾਂ ਸਹਿਮਿਆ ਹੋਇਆ ਹੈ ਕਿ ਕਿਸੇ ਨੂੰ ਵੀ ਦਰਵਾਜ਼ਾ ਨਹੀਂ ਖੋਹਲਦਾ ਤੇ ਸ਼ਾਇਦ ਇਹ ਸਮਝਦਾ ਹੋਵੇ ਕਿ ਅਸੀਂ ਵੀ ਉਹਨਾਂ ਨੂੰ ਮਾਰਨ ਕੁੱਟਣ ਆਈਆਂ ਹਾਂ। ਜਦ ਮੈਂ ਪੰਜਾਬੀ 'ਚ ਬਾਰ ਬਾਰ ਦਰਵਾਜ਼ਾ ਖੋਹਲਣ ਲਈ ਕਿਹਾ ਅਤੇ ਇਹ ਵੀ ਕਿਹਾ ਕਿ ਮੈਂ ਉਹਨਾਂ ਨਾਲ ਬਹੁਤ ਜ਼ਰੂਰੀ ਗੱਲ ਕਰਨੀ ਹੈ ਤਾਂ ਸਿੰਘਣੀ ਡਿੱਗਦੀ ਢਹਿੰਦੀ ਗੋਡਿਆਂ ਨੂੰ ਫੜਦਿਆਂ ਆ ਕੇ ਦਰਵਾਜ਼ਾ ਖੋਹਲਿਆ।

ਘਰ ਦੀ ਹਾਲਤ ਵੇਖ ਕੇ ਮੇਰੀਆਂ ਅੱਖਾਂ 'ਚ ਪਾਣੀ ਆ ਗਿਆ। ਕੰਧਾਂ ਤੋਂ ਸੀਮਿੰਟ ਅਤੇ ਪੇਪਰ ਜਾਂ ਤਾਂ ਲੱਥਾ ਪਿਆ ਸੀ ਤੇ ਜਾਂ ਕਈ ਥਾਈਂ ਉਠ ਦੇ ਬੁਲ੍ਹ ਵਾਂਗ ਲਮਕ ਰਿਹਾ ਸੀ। ਸਿਲ੍ਹ ਨਾਲ ਕੰਧਾਂ ਗੜੁੱਚ ਹੋਈਆਂ ਪਈਆਂ ਸਨ। ਘਰ 'ਚ ਸੁੰਨ ਛਾਈ ਪਈ ਸੀ ਤੇ ਜਿਸ ਥਾਂ ਡੌਂਬਰਿਆ ਹੋਇਆ ਘਰ ਦਾ ਮਾਲਕ ਪ੍ਰੀਤਮ ਸਿੰਘ ਬੈਠਾ ਸੀ ਉਥੇ ਬਿਜਲੀ ਦੀ ਇਕ ਤਾਰ ਦਾ ਹੀਟਰ ਚਲ ਰਿਹਾ ਸੀ। ਇਹ ਹੀਟਰ ਪਤਾ ਨਹੀਂ ਇਸ ਜੋੜੇ ਨੂੰ ਕਿੰਨੀ ਕੁ ਗਰਮੀ ਦਿੰਦਾ ਹੋਵੇਗਾ, ਜਦੋਂ

ਕਿ ਮੈਨੂੰ ਮੇਰੇ ਓਵਰਕੋਟ 'ਚ ਵੀ ਠੰਢ ਲੱਗ ਰਹੀ ਸੀ। ਇਸ ਹਵਾ-ਹਾਰੇ ਕਮਰੇ 'ਚ ਠੰਢੀ ਹਵਾ ਸ਼ੂਕਦੀ ਗੇੜੇ ਕੱਢ ਰਹੀ ਸੀ।

ਪ੍ਰੀਤਮ ਸਿੰਘ ਭਾਵੇਂ ਸਰੀਰ ਵਲੋਂ ਕਾਫੀ ਢਲਿਆ ਹੋਇਆ ਸੀ ਪਰ ਫਿਰ ਵੀ ਆਪਣੀ ਪਤਨੀ ਭਜਨ ਕੌਰ ਦੇ ਆਸਰੇ ਨਾਲ ਹੌਲੀ ਹੌਲੀ ਚਲ ਜ਼ਰੂਰ ਸਕਦਾ ਸੀ। ਉਹਦੀਆਂ ਅੱਖਾਂ ਦੀ ਜੋਤੀ ਲਗਭੱਗ ਗੁੱਲ ਸੀ। ਪ੍ਰੀਤਮ ਕੌਰ ਦਾ ਕੁੱਬ ਨਿਕਲਿਆ ਪਿਆ ਸੀ। ਉਹ ਪਿਚੱਕੇ ਹੋਏ ਪੀਪੇ ਵਾਂਗ ਦੂਹਰੀ ਹੋਈ ਪਈ ਸੀ ਤੇ ਜਦ ਜੂੰਅ ਚਾਲੇ ਚਲਦੀ ਤਾਂ ਆਪਣੇ ਲੱਕ ਤੇ ਹੱਥ ਰੱਖਦੀ ਸੀ।

ਇਹ ਜੋੜਾ ਘੁੱਪ ਹਨੇਰੇ 'ਚ ਬੈਠਾ ਸੀ ਤੇ ਸਿਰਫ ਇਕ ਤਾਰ ਵਾਲਾ ਬਿਜਲੀ ਦਾ ਹੀਟਰ ਇਕ ਦੀਵੇ ਜਿੰਨੀ ਰੋਸ਼ਨੀ ਦੇ ਰਿਹਾ ਸੀ। ਭਜਨ ਕੌਰ ਡਰਦੀ ਮਾਰੀ ਬਿਜਲੀ ਨਹੀਂ ਸੀ ਜਗਾ ਰਹੀ ਕਿ ਜਦ ਉਹ ਪਰਦੇ ਹੇਠਾ ਕਰੇਗੀ ਤਾਂ ਗੁਆਂਢੀ ਗੋਰੇ ਗੋਰੀਆਂ ਉਹਨਾਂ ਨੂੰ ਫਿਰ ਬੁਰਾ ਭਲਾ ਕਹਿਣਗੇ ਜਾਂ ਉਹਨਾਂ ਦੀਆਂ ਤਾਕੀਆਂ ਵਿਚ ਪੱਥਰ ਮਾਰਨਗੇ।

ਪ੍ਰੀਤਮ ਸਿੰਘ ਭਾਵੇਂ ਫਰਨ ਫਰਨ ਅੰਗਰੇਜ਼ੀ ਬੋਲਦਾ ਸੀ ਪਰ ਭਜਨ ਕੌਰ 'ਯੂ, ਮੀ, ਨੋ' ਵੀ ਨਹੀਂ ਸੀ ਜਾਣਦੀ। ਜਦ ਮੈਂ ਆਪਣੇ ਆਉਣ ਦਾ ਕਾਰਨ ਦੱਸਿਆ ਤਾਂ ਭਜਨ ਕੌਰ ਦੀਆਂ ਅੱਖਾਂ ਵਿਚ ਖੁਸ਼ੀ ਟਪਕਣ ਲੱਗੀ ਕਿ ਸਾਨੂੰ ਭਾਵੇਂ ਹੁਣੇ, ਇਸੇ ਵੇਲੇ ਇਥੋਂ ਕਿਤੇ ਦੂਰ ਲੈ ਜਾਉ। ਭਜਨ ਕੌਰ ਨੇ ਦਿਲ ਦੀ ਭੜਾਸ ਕੱਢਦਿਆਂ ਕਿਹਾ, "ਧੀਏ ਸਾਡੀ ਕੋਈ ਇਥੇ ਜ਼ਿੰਦਗੀ ਆ। ਅਸੀਂ ਤਾਂ ਨਰਕ ਭੋਗਣ ਆਏ ਹਾਂ। ਕੋਈ ਐਸੀ ਰਾਤ ਨਹੀਂ ਲੰਘਦੀ ਜਿਦਣ ਸਾਨੂੰ ਕੋਈ ਗਾਹਲਾਂ ਨਾ ਕੱਢਦਾ ਹੋਵੇ ਜਾਂ ਸਾਡੇ ਦਰਵਾਜ਼ੇ ਤਾਕੀਆਂ ਨਾ ਭੰਨਦਾ ਹੋਵੇ। ਪਿਛਲੇ ਉੱਨੀ ਸਾਲਾਂ ਤੋਂ ਸਾਡੇ ਨਾਲ ਇਹ ਰੋਜ਼ ਕੁੱਤੇ ਖਾਣੀ ਹੁੰਦੀ ਆ। ਅਸੀਂ ਡਰਦੇ ਮਾਰੇ ਘਰੋਂ ਬਾਹਰ ਨਹੀਂ ਨਿਕਲਦੇ ਕਿ ਸਾਨੂੰ ਕੋਈ ਕੁੱਟ ਕੇ ਮਾਰ ਹੀ ਨਾ ਦੇਵੇ। ਇਸ ਇਲਾਕੇ ਵਿਚ ਨਾ ਕੋਈ ਦੇਸੀ ਦੁਕਾਨ ਐ, ਜਿਥੋਂ ਜਾ ਕੇ ਕੋਈ ਕੁਛ ਖਾਣ ਪੀਣ ਲਈ ਹੀ ਖਰੀਦ ਲਿਆਈਏ। ਗੋਰਿਆਂ ਦੀਆਂ ਦੁਕਾਨਾਂ ਤੋਂ ਆਪਣਾ ਖਾਣਾ ਮਿਲਦਾ ਨਹੀਂ। ਧੀਏ ਅਸੀਂ ਤਾਂ ਮੰਗਤਿਆਂ ਵਾਂਗ ਜੂਨ ਭੋਗ ਰਹੇ ਆਂ। ਸਾਡਾ ਧੀਏ ਕੁੱਛ ਕਰ, ਰੱਬ ਤੇਰਾ ਭਲਾ ਕਰੇ।" ਭਜਨ ਕੌਰ ਦਾ ਗੱਲਾਂ ਕਰਦਿਆਂ ਗੱਚ ਭਰ ਆਇਆ ਸੀ ਪਰ ਪ੍ਰੀਤਮ ਸਿੰਘ ਬਾਰ ਬਾਰ ਕਹਿ ਰਿਹਾ ਸੀ ਕਿ ਸਾਡੇ ਲਈ ਹੋਰ ਇਥੇ ਕੋਈ ਥਾਂ ਨਹੀਂ। ਬਸ ਹੁਣ ਅਸੀਂ ਇਥੇ ਹੀ ਮਰਨੈਂ। ਜਦ ਕਿਤੇ ਹੋਰ ਕੋਈ ਥਾਂ ਹੀ ਨਹੀਂ ਤਾਂ ਫਿਰ ਜਾਣਾ ਕਿੱਥੇ ਹੈ ? ਅਸੀਂ ਇਹ ਵੀ ਮਾੜਾ ਮੋਟਾ ਆਸਰਾ ਗੁਆਵਾਂਗੇ। ਅਸੀਂ ਨਹੀਂ ਕਿਤੇ ਵੀ ਜਾਣਾ, ਤੁਸੀਂ ਜਾਓ।

ਮੈਂ ਜਦ ਬਾਰ ਬਾਰ ਉਹਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਇਥੇ ਇਸੇ



ਸ਼ਹਿਰ ਵਿਚ ਹੋਰ ਥਾਂ ਹੈ ਜਿਥੇ ਉਹਨਾਂ ਨੂੰ ਘਰ ਦਿੱਤਾ ਜਾ ਸਕਦੈ ਅਤੇ ਉਥੇ ਆਪਣੇ ਲੋਕ, ਗੁਰਦੁਆਰੇ ਅਤੇ ਦੁਕਾਨਾਂ ਵੀ ਹਨ ਤਾਂ ਪ੍ਰੀਤਮ ਸਿੰਘ ਨੇ ਭਰੇ ਮਨ ਨਾਲ ਕਿਹਾ, "ਮੈਂ ਆਪਣੇ ਇਸ ਸ਼ਹਿਰ 'ਚ ਰਹਿੰਦੇ ਮੁੰਡੇ ਨਾਲ ਪਹਿਲਾਂ ਸਲਾਹ ਕਰਾਂਗਾ। ਜੇਕਰ ਮੁੰਡਾ ਮੰਨਿਆਂ ਤਾਂ ਉਹ ਇਥੋਂ ਚਲੇ ਜਾਣਗੇ।"

ਮੈਂ ਦਫਤਰ ਆ ਕੇ ਮੁੰਡੇ ਨਾਲ ਫੌਰਨ ਸੰਪਰਕ ਕੀਤਾ। ਮੁੰਡਾ ਇਸ ਗੱਲ ਨਾਲ ਸਹਿਮਤ ਹੋ ਗਿਆ ਕਿ ਉਹ ਮੇਰੇ ਕੋਲ ਅਤੇ ਘਰਾਂ ਦੇ ਮਹਿਕਮੇ ਵਾਲੀ ਗੋਰੀ ਨਾਲ ਮਾਂ ਪਿਉ ਨੂੰ ਨਿਸ਼ਚਤ ਤਾਰੀਖ ਅਤੇ ਸਮੇਂ ਮਿਲਣ ਚਲਾ ਜਾਵੇਗਾ।

ਅਸੀਂ ਜਦ ਪ੍ਰੀਤਮ ਸਿੰਘ ਅਤੇ ਭਜਨ ਕੌਰ ਨੂੰ ਮਿਲਣ ਗਏ ਤਾਂ ਉਹ ਘਰ ਨਹੀਂ ਸਨ। ਉਹਨਾਂ ਦਾ ਲੜਕਾ ਵੀ ਘਰ ਦੇ ਬਾਹਰ ਉਹਨਾਂ ਦੀ ਉਡੀਕ ਕਰ ਰਿਹਾ ਸੀ। ਕੁੱਝ ਮਿੰਟਾਂ ਬਾਅਦ ਸਾਨੂੰ ਦੋਵੇਂ ਜ਼ੀਵੀਂ ਆਦਮੀ ਘਰ ਵੱਲ ਆਉਂਦੇ ਦਿਸੇ। ਪ੍ਰੀਤਮ ਸਿੰਘ ਨੇ ਭਜਨ ਕੌਰ ਦੀ ਖੱਬੀ ਬਾਂਹ ਫੜੀ ਹੋਈ ਸੀ ਤੇ ਭਜਨ ਕੌਰ ਨੇ ਆਪਣੀ ਸੱਜੀ ਬਾਂਹ 'ਚ ਇਕ ਥੈਲਾ ਪਾਇਆ ਹੋਇਆ ਸੀ। ਭਜਨ ਕੌਰ ਦੇ ਖੱਬੇ ਹੱਥ 'ਚ ਤੁਰਨ ਵੇਲੇ ਆਸਰਾ ਦੇਣ ਵਾਲੀ ਅਲਮੀਨੀਅਮ ਦੀ ਸੋਟੀ ਸੀ ਤੇ ਸੱਜੇ ਹੱਥ 'ਚ ਇਕ ਲੱਕੜ ਦਾ ਸੋਟਾ ਸੀ, ਜਿਸ ਦੇ ਸਿਰੇ ਤੇ ਕਪੜਾ ਬੰਨ੍ਹਿਆ ਹੋਇਆ ਸੀ। ਭਜਨ ਕੌਰ ਤੁਰਨ ਵੇਲੇ ਕਰਾਹ ਰਹੀ ਸੀ ਤੇ ਦਰਦ ਨਾਲ ਇਕੱਠੀ ਹੁੰਦੀ ਜਾ ਰਹੀ ਸੀ। ਮੈਂ ਇਹ ਦਰਦਨਾਕ ਦ੍ਰਿਸ਼ ਦੇਖ ਕੇ ਬੁਰੀ ਤਰ੍ਹਾਂ ਝੰਜੋੜੀ ਗਈ। ਮੈਨੂੰ ਮੇਰੇ ਕੋਲ ਖੜੇ ਇਹਨਾਂ ਦੇ ਲੜਕੇ ਅਤੇ ਘਰਾਂ ਦੇ ਮਹਿਕਮੇ ਦੀ ਗੋਰੀ ਅਫ਼ਸਰ ਤੇ ਰੋਹ ਚੜ੍ਹ ਰਿਹਾ ਸੀ ਕਿ ਇਹਨਾਂ ਲੋਕਾਂ ਵਿਚ ਕੋਈ ਇਨਸਾਨੀਅਤ ਨਾਂ ਦੀ ਚੀਜ਼ ਨਹੀਂ ?

ਘਰ ਬੈਠ ਕੇ ਜਦ ਅਸੀਂ ਗੱਲਬਾਤ ਸ਼ੁਰੂ ਕੀਤੀ ਤਾਂ ਭਜਨ ਕੌਰ ਨੇ ਦੱਸਿਆ ਕਿ ਉਹਦਾ ਘਰ ਵਾਲਾ ਪਿੱਛਲੇ ਤਿੰਨ ਮਹੀਨਿਆਂ ਤੋਂ ਪੈਨਸ਼ਨ ਵਾਲੀ ਬੁੱਕ ਤੇ ਦਸਤਖਤ ਵੀ ਨਹੀਂ ਕਰ ਰਿਹਾ। ਭਜਨ ਕੌਰ ਨੇ ਪਲਾਸਟਿਕ ਦੇ ਇਕ ਥੈਲੇ ਵਿਚੋਂ ਤਿੰਨ ਪੈਨਸ਼ਨ ਦੀਆਂ ਕਾਪੀਆਂ ਕੱਢ ਕੇ ਦਿਖਾਈਆਂ ਜਿਹਨਾਂ ਤੋਂ ਸਤੰਬਰ 1984 ਤੋਂ ਲੈ ਕੇ ਜਨਵਰੀ 1986 ਤਕ ਕੋਈ ਵੀ ਪੈਸਾ ਨਹੀਂ ਸੀ ਕਢਵਾਇਆ ਗਿਆ, ਮੈਂ ਜਦ ਅੱਖਾਂ ਟੱਡੀ ਭਜਨ ਕੌਰ ਨੂੰ ਪੁਛਿਆ ਕਿ ਉਹ ਪੈਸਿਆਂ ਤੋਂ ਬਿਨਾਂ ਗੁਜ਼ਾਰਾ ਕਿਵੇਂ ਕਰਦੀ ਰਹੀ ਹੈ ਤਾਂ ਉਹਨੇ ਮੁੰਡੇ ਵੱਲ ਇਸ਼ਾਰਾ ਕਰਦਿਆਂ ਕਿਹਾ ਕਿ ਕਦੇ ਕਦੇ ਮੇਰਾ ਇਹ ਮੁੰਡਾ ਸਾਨੂੰ ਖਾਣ ਨੂੰ ਕੁਝ ਦੇ ਜਾਂਦਾ ਸੀ। ਮੈਂ ਜਦ ਮੁੰਡੇ ਵੱਲ ਸੁਆਲੀਆ ਨਿਗਾਹ ਕੀਤੀ ਤਾਂ ਮੁੰਡਾ ਸਾਫ ਮੁਕਰ ਗਿਆ ਕਿ ਉਹਨੇ ਕਦੇ ਇਹਨਾਂ ਨੂੰ ਕੁੱਝ ਖਾਣ ਨੂੰ ਦਿੱਤਾ ਸੀ। ਸਗੋਂ ਦੱਸਿਆ ਕਿ ਇਹਨਾਂ ਦੇ ਪੈਸਿਆਂ ਦਾ ਹਿਸਾਬ ਕਿਤਾਬ ਦੂਜਾ ਭਰਾ ਰੱਖਦਾ ਹੈ ਤੇ ਉਹ ਹੀ ਪੈਸੇ ਕੈਸ਼ ਕਰਾਉਂਦਾ ਰਿਹਾ ਹੈ। ਭਜਨ ਕੌਰ ਨੇ ਦੱਸਿਆ, "ਧੀਏ ਪਿੱਛੇ ਜਿਹੇ ਤਾਂ ਅਸੀਂ ਮਹੀਨਾ ਭਰ ਫਾਕਾ

ਕੀਤੇ। ਘਰ ਵਿਚ ਖਾਣ ਨੂੰ ਕੁੱਛ ਵੀ ਨਹੀਂ ਸੀ ਤੇ ਅਸੀਂ ਦੋਵਾਂ ਜੀਆਂ ਪਾਣੀ ਪੀ ਪੀ ਕੇ ਗੁਜ਼ਾਰਾ ਕੀਤੇ।" ਭਜਨ ਕੌਰ ਦੀਆਂ ਅੱਖਾਂ 'ਚੋਂ ਹੁਣ ਪਰਲ ਪਰਲ ਅੱਥਰੂ ਵੱਗ ਤੁਰੇ ਸਨ।

ਮੈਂ ਆਪਣੇ ਗੁੱਸੇ ਨੂੰ ਕਾਬੂ 'ਚ ਰੱਖਦਿਆਂ ਪ੍ਰੀਤਮ ਸਿੰਘ ਨੂੰ ਬਾਰ ਬਾਰ ਪੁੱਛਿਆ ਕਿ ਉਹ ਪੈਨਸ਼ਨ ਵਾਲੀਆਂ ਕਾਪੀਆਂ ਤੇ ਦਸਤਖ਼ਤ ਕਿਉਂ ਨਹੀਂ ਸੀ ਕਰ ਰਿਹਾ? ਪਰ ਉਹ ਘੁੱਗੂਬਾਟਾ ਬਣਿਆ ਚੁੱਪ ਸੀ ਤੇ ਮੇਰੀ ਗੱਲ ਦਾ ਜੁਆਬ ਨਹੀਂ ਸੀ ਦੇ ਰਿਹਾ। ਅਖੀਰ 'ਚ ਮੈਂ ਉਹਨੂੰ ਮਨਾ ਲਿਆ ਤੇ ਉਹਨੇ ਪਿਛਲੇ ਤਿੰਨਾਂ ਮਹੀਨਿਆਂ ਲਈ ਕਾਪੀ ਤੇ ਦਸਤਖ਼ਤ ਕਰ ਦਿੱਤੇ। ਮੈਂ ਜਦ ਗੋਰੀ ਨੂੰ ਪੁਛਿਆ ਕਿ 'ਉਹਨਾਂ ਨੂੰ ਜਦ ਇਸ ਕੇਸ ਬਾਰੇ ਪਤਾ ਸੀ ਤਾਂ ਉਹਨਾਂ ਕੋਈ ਸੋਸ਼ਲ ਵਰਕਰ ਕਿਉਂ ਨਾ ਭੇਜਿਆ? ਤਾਂ ਗੋਰੀ ਫਟੱਕ ਜੁਆਬ ਦਿੱਤਾ ਕਿ ਅਸੀਂ ਡਿਊਟੀ ਤੇ ਇਹਨਾਂ ਦੀਆਂ ਕਈ ਵਾਰ ਸਮੱਸਿਆਵਾਂ ਹੱਲ ਕਰਨ ਦੀ ਕੋਸ਼ਿਸ਼ ਕੀਤੀ ਸੀ।" ਇਹ ਸਰਾਸਰ ਝੂਠ ਸੀ ਪਰ ਮੈਂ ਇਹਦੇ ਬਾਰੇ ਕੋਈ ਕਾਰਵਾਈ ਵੀ ਤਾਂ ਨਹੀਂ ਸੀ ਕਰ ਸਕਦੀ।

ਇਸ ਤੋਂ ਬਾਅਦ ਮੈਂ ਦੁਬਾਰਾ ਫਿਰ ਪ੍ਰੀਤਮ ਸਿੰਘ ਨੂੰ ਇਹ ਫਲੈਟ ਛੱਡਣ ਬਾਰੇ ਗੱਲ ਸ਼ੁਰੂ ਕੀਤੀ ਤੇ ਉਹ ਅੜੀਅਲ ਖੋਤੇ ਵਾਂਗ ਆਪਣੀ ਰੱਟ ਲਾ ਰਿਹਾ ਸੀ ਕਿ "ਅਸੀਂ ਨਹੀਂ ਇਥੋਂ ਜਾਣਾ। ਇਦੋਂ ਵਧੀਆ ਸ਼ਹਿਰ 'ਚ ਕੋਈ ਥਾਂ ਨਹੀਂ ਹੈ।" ਇਹ ਸ਼ਾਇਦ ਮੇਰੇ ਨਰਮ ਲਹਿਜੇ ਕਰਕੇ ਸੀ। ਜਦੋਂ ਕਿ ਭਜਨ ਕੌਰ ਜਾਣ ਦੇ ਹੱਕ 'ਚ ਸੀ ਤੇ ਬਾਰ ਬਾਰ ਕਹਿ ਰਹੀ ਸੀ ਕਿ ਜੇਕਰ ਇਹਨੇ ਨਹੀਂ ਜਾਣਾ ਤਾਂ ਨਾ ਜਾਵੇ। ਮੈਂ ਨਹੀਂ ਹੁਣ ਇਸ ਜੇਲ੍ਹ 'ਚ ਹੋਰ ਰਹਿਣਾ। ਤਕਰੀਬਨ ਅੱਧੇ ਘੰਟੇ ਦੀ ਸਿਰ-ਖਪਾਈ ਬਾਅਦ ਪ੍ਰੀਤਮ ਸਿੰਘ ਵੀ ਪਿਘਲ ਗਿਆ ਤੇ ਜਾਣ ਲਈ ਤਿਆਰ ਹੋ ਗਿਆ। ਹੁਣ ਉਹ ਕਹਿ ਰਿਹਾ ਸੀ ਕਿ "ਸਾਡਾ ਜਲਦੀ ਸਾਮਾਨ ਬੰਨ੍ਹੋ ਤੇ ਲੈ ਜਾਉ।" ਇਹਨਾਂ ਦਾ ਮੁੰਡਾ ਅਤੇ ਗੋਰੀ ਮੇਰੇ ਇਸ ਜਾਦੂ ਭਰੇ ਅਸਰ ਤੇ ਮੂੰਹ 'ਚ ਉਂਗਲਾਂ ਪਾਈ ਖੜੇ ਸੀ। ਮੈਂ ਇਸ ਜੋੜੇ ਨੂੰ ਦਿਲਾਸਾ ਦਿੱਤਾ ਕਿ ਉਹਨਾਂ ਦਾ ਮੈਂ ਇਸੇ ਹਫਤੇ ਹੀ ਇਥੋਂ ਪਾਰ ਉਤਾਰਾ ਕਰਵਾ ਦੇਣਾ ਹੈ ਤੇ ਉਹ ਮੈਨੂੰ ਇਸ ਕੰਮ ਲਈ ਇਕ ਦੋ ਦਿਨ ਦੇਣ। ਭਜਨ ਕੌਰ ਦੀਆਂ ਅੱਖਾਂ ਵਿੱਚਲਾ ਤਰਲਾ ਮੇਰਾ ਸੀਨਾ ਚੀਰ ਰਿਹਾ ਸੀ ਕਿ ਕਿਤੇ ਮੈਂ ਵੀ ਉਹਨਾਂ ਨੂੰ ਗੋਰੇ ਗੋਰੀਆਂ ਵਾਂਗ ਬੇਵਕੂਫ ਹੀ ਤਾਂ ਨਹੀਂ ਬਣਾ ਰਹੀ। ਮੈਨੂੰ ਘਰਾਂ ਦੇ ਮਹਿਕਮੇ ਅਤੇ ਇਸ ਦੰਪਤੀ ਜੋੜੇ ਦੇ ਦੋਵੇਂ ਨਿਰਦਈ ਮੁੰਡਿਆਂ ਤੇ ਧੁੱਪ ਚੜ੍ਹ ਰਿਹਾ ਸੀ ਕਿ ਇਸ ਛੋਟੇ ਜਿਹੇ ਕੰਮ ਨੂੰ ਕਰਨ ਲਈ ਦਸ ਸਾਲ ਕਿਵੇਂ ਲੱਗ ਗਏ? ਮੁੰਡਿਆਂ ਅਤੇ ਮਹਿਕਮੇ ਦੀ ਕਮੀਨਗੀ ਸਾਫ ਨਜ਼ਰ ਆ ਰਹੀ ਸੀ। ਇਸ ਬਜ਼ੁਰਗ ਜੋੜੇ ਨੇ ਕਿਸ ਜੁਰਮ ਦੀ ਸਜ਼ਾ ਭੋਗੀ ਸੀ?



ਕੀ ਇਹ ਉਹਨਾਂ ਦਾ ਜੁਰਮ ਸੀ ਕਿ ਉਹ ਉਮਰ 'ਚ ਬੁੱਢੇ ਸਨ ਤੇ ਉਹਨਾਂ ਦਾ ਰੰਗ ਕਾਲਾ ਸੀ? ਕੀ ਇਹ ਜੁਰਮ ਸੀ ਕਿ ਉਹਨਾਂ ਨੇ ਦੋ ਮੁੰਡਿਆਂ ਨੂੰ ਪੈਦਾ ਕੀਤਾ ਸੀ, ਜਿਨ੍ਹਾਂ ਉਹਨਾਂ ਦੀ ਕੋਈ ਮਦਦ ਤਾਂ ਕੀ ਕਰਨੀ ਸੀ ਸਗੋਂ ਮਿਲਦੀ ਪੈਨਸ਼ਨ ਵੀ ਲੁੱਟ ਕੇ ਖਾ ਲਈ ਸੀ? ਇਹਨਾਂ ਖਿਆਲਾਂ ਨੇ ਮੈਨੂੰ ਤਪਦੇ ਤੰਦੂਰ ਵਾਂਗ ਭੱਖਣ ਲਾ ਦਿੱਤਾ ਤੇ ਮੈਂ ਉਥੇ ਜ਼ਿਆਦਾ ਦੇਰ ਨਾ ਠਹਿਰ ਸਕੀ। ਦਫਤਰ ਆ ਕੇ ਮੇਰੀਆਂ ਅੱਖਾਂ ਨੇ ਹੰਝੂਆਂ ਦੀ ਛਹਿਬਰ ਲਾ ਦਿਤੀ ਤੇ ਤਕਰੀਬਨ ਮੇਰੇ ਮੂੰਹ ਤੇ ਅੱਧਾ ਘੰਟਾ ਪਰਨਾਲੇ ਚਲਦੇ ਰਹੇ।

ਸ਼ਾਂਤ ਹੋਣ ਤੇ ਮੈਂ 'ਸਿਲਫੀਲਡਜ਼' ਇਲਾਕੇ 'ਚ ਬਣੇ ਬੁੱਢਿਆਂ ਦੇ ਇਕ ਘਰ ਨਾਲ ਸੰਪਰਕ ਕੀਤਾ ਤੇ ਇਸ ਕੇਸ ਬਾਰੇ ਸਾਰੀ ਕਹਾਣੀ ਸੁਣਾਈ। ਮੈਨੇਜਰ ਮੇਰੀ ਕਹਾਣੀ ਸੁਣ ਕੇ ਹੱਕਾ ਬੱਕਾ ਰਹਿ ਗਿਆ। ਮੈਨੇਜਰ ਮੇਰੀ ਗੱਲ ਮੰਨ ਗਿਆ ਕਿ ਜੋੜੇ ਨੂੰ ਭਾਵੇਂ ਅੱਜ ਹੀ ਲੈ ਆਂਦਾ ਜਾਵੇ। ਮੈਂ ਟਰਾਂਸਪੋਰਟ ਦਾ ਪ੍ਰਬੰਧ ਕਰਕੇ ਪ੍ਰੀਤਮ ਸਿੰਘ ਅਤੇ ਭਜਨ ਕੌਰ ਨੂੰ ਦੂਸਰੇ ਦਿਨ ਜਾ ਕੇ ਲੈ ਆਈ। ਹੁਣ ਉਹਨਾਂ ਦੀ ਖੁਸ਼ੀ ਸਾਂਭੀ ਨਹੀਂ ਸੀ ਜਾਂਦੀ। ਉਹ ਦੋਵੇਂ ਖੁਸ਼ੀ 'ਚ ਪਾਗਲ ਹੋਏ ਧਾਹੀਂ ਰੋ ਪਏ ਸਨ ਕਿ ਸਾਨੂੰ ਦਸ ਸਾਲ ਹਨੇਰੇ 'ਚ ਰੱਖਿਆ ਗਿਆ ਹੈ ਤੇ ਅਸੀਂ ਪਸ਼ੂਆਂ ਨਾਲੋਂ ਵੀ ਘਟੀਆ ਜੀਵਨ ਬਤੀਤ ਕਰਦੇ ਰਹੇ ਹਾਂ। ਸਾਨੂੰ ਇਹ ਹੀ ਦੱਸਿਆ ਗਿਆ ਕਿ ਵਲੈਤ 'ਚ ਸਾਰੇ ਲੋਕ ਇਸ ਤਰ੍ਹਾਂ ਹੀ ਠੰਢੇ ਘਰਾਂ 'ਚ ਰਹਿੰਦੇ ਹਨ ਜਿਹਨਾਂ ਦੀ ਹਾਲਤ ਖੋਲਿਆਂ ਵਰਗੀ ਹੋਈ ਪਈ ਹੈ। ਸਾਨੂੰ ਕਦੇ ਕਿਸੇ ਨਾ ਦੱਸਿਆ ਕਿ ਵਲੈਤ 'ਚ ਬੁੱਢਿਆਂ ਦੇ ਰਹਿਣ ਲਈ ਨਿੱਘੇ ਘਰਾਂ ਦਾ ਵੀ ਪ੍ਰਬੰਧ ਹੈ ਅਤੇ ਜਿਥੇ ਸੇਵਾ ਲਈ ਮੁੱਫਤ ਸਹੂਲਤਾਂ ਵੀ ਹਨ।

ਭਜਨ ਕੌਰ ਮੈਨੂੰ ਜੱਫੀ 'ਚ ਘੁੱਟ ਲਿਆ ਤੇ ਪ੍ਰੀਤਮ ਸਿੰਘ ਬਾਰ ਬਾਰ ਮੇਰੇ ਦੋਵੇਂ ਹੱਥ ਘੁੱਟ ਰਿਹਾ ਸੀ। ਇਸ ਕੰਮ ਨੂੰ ਨੇਪਰੇ ਚਾੜ੍ਹ ਕੇ ਮੇਰਾ ਮਨ ਇਕ ਅਕਹਿ ਤਸੱਲੀ ਨਾਲ ਭਰਿਆ ਪਿਆ ਸੀ। ਖੁਸ਼ੀ, ਸ਼ੁਕਰੀਏ ਅਤੇ ਤਸੱਲੀ ਦੀ ਗੜੁੰਦ ਵਿਚ ਮੈਂ ਅਤੇ ਭਜਨ ਕੌਰ ਮਾਂ ਧੀ ਵਾਂਗ ਕਾਫੀ ਦੇਰ ਇਕ ਦੂਜੇ ਦੇ ਮੋਢੇ ਤੇ ਸਿਰ ਰੱਖ ਕੇ ਖੜੀਆਂ ਰਹੀਆਂ।

ਹੁਣ ਇਹ ਜੋੜਾ ਬੜੇ ਨਿੱਘ ਅਤੇ ਆਰਾਮ 'ਚ ਰਹਿ ਰਿਹਾ ਹੈ ਤੇ ਮੈਨੂੰ ਆਪਣੀ ਧੀ ਵਾਂਗ ਪਿਆਰ ਦੇ ਕੇ ਪਲੋਸਦੇ ਹਨ। ਮੈਂ ਸੋਚਦੀ ਹਾਂ ਕਿ 'ਬਰਤਾਨੀਆਂ 'ਚ ਖੌਰੇ ਅਜੇ ਕਿੰਨੇ ਕੁ ਪ੍ਰੀਤਮ ਸਿੰਘ ਅਤੇ ਭਜਨ ਕੌਰਾਂ ਹਨ ਜੋ ਬਰਤਾਨਵੀ ਨਸਲਵਾਦ ਦੇ ਕੁਹਾੜੇ ਦਾ ਸ਼ਿਕਾਰ ਹੋਏ ਪਏ ਹਨ ਅਤੇ ਜਿਹਨਾਂ ਨੂੰ ਉਹਨਾਂ ਦੇ ਆਪਣੇ ਹੀ ਧੀਆਂ ਪੁੱਤ ਮਦਦ ਕਰਨ ਜਾਂ ਕੋਲ ਰੱਖਣ ਦੀ ਬਜਾਏ, ਮਿਲਦੀ ਸਰਕਾਰੀ ਪੈਨਸ਼ਨ ਵੀ ਲੁੱਟ ਲੁੱਟ ਖਾ ਜਾਂਦੇ ਹਨ।"

# ਭਾਂਬੜ

ਇਹ ਗੱਲ ਉਸ ਵੇਲੇ ਦੀ ਹੈ ਜਦ ਮੈਂ ਸੋਸ਼ਲ ਵਰਕਰ ਦੀ ਪੜ੍ਹਾਈ ਦੇ ਦੂਜੇ ਸਾਲ ਦਾ ਵਿਦਿਆਰਥੀ ਸਾਂ। ਮੈਨੂੰ ਹਰ ਗੱਲ ਦਾ ਨਵਾਂ ਤਜਰਬਾ ਹੋ ਰਿਹਾ ਸੀ ਅਤੇ ਮੇਰੇ ਮਨ ਵਿਚ ਇਕ ਕਿਸਮ ਦਾ ਭਾਂਬੜ ਮੱਚਿਆ ਪਿਆ ਸੀ ਕਿ ਮੈਂ ਆਪਣੇ ਲੋਕਾਂ ਦੀਆਂ ਸਭ ਮੁਸ਼ਕਲਾਂ ਬਸ ਝਟਕੀ ਪਟਕੀ ਵਿਚ ਹੀ ਹੱਲ ਕਰ ਦੇਵਾਂਗਾ। ਇਹ ਗੱਲ ਜਜ਼ਬਾਤੀ ਵੀ ਅਤੇ ਤਜਰਬੇ ਪੱਖੋਂ ਕਚਿਆਈ ਦੀ ਵੀ ਪ੍ਰਤੀਕ ਸੀ। ਪਰ ਆਪਣੇ ਲੋਕਾਂ ਲਈ ਕੁੱਝ ਕਰਨ ਦੀ ਪ੍ਰਬਲ ਇੱਛਾ ਉਦੋਂ ਵੀ ਤੇ ਹੁਣ ਵੀ ਮੈਨੂੰ ਚੈਨ ਨਾਲ ਰਹਿਣ ਨਹੀਂ ਸੀ ਦਿੰਦੀ ਤੇ ਮੈਂ ਕਈ ਵਾਰ ਵਿਤੋਂ ਬਾਹਰਾ ਬੋਝ ਆਪਣੇ ਉਪਰ ਪਾ ਲੈਂਦਾ ਹਾਂ ਜਿਹਦਾ ਮੈਨੂੰ ਬਾਅਦ 'ਚ ਨੁਕਸਾਨ ਉਠਾਉਣਾ ਪੈਂਦਾ ਹੈ।

ਮੇਰੀ ਸੋਸ਼ਲ ਵਰਕਰ ਦੀ ਪੜ੍ਹਾਈ ਦੀ ਅਖੀਰਲੀ ਪਲੇਸਮੈਂਟ ਡੱਡਲੀ ਵਿਖੇ ਸੀ। ਮੇਰਾ ਸੁਪਰਵਾਈਜ਼ਰ ਹੰਢਿਆ ਅਤੇ ਤਜਰਬੇਕਾਰ ਏਸ਼ੀਅਨ ਜਾਵੇਦ ਪ੍ਰਵੇਜ਼ ਸੀ। ਇਕ ਦਿਨ ਘਰ ਬੈਠਿਆਂ ਸਾਡੇ ਪਿੰਡ ਦੀ ਇਕ ਬ੍ਰਾਹਮਣਾਂ ਦੀ ਔਰਤ ਆਈ ਅਤੇ ਮੈਨੂੰ ਕਹਿਣ ਲੱਗੀ, "ਸਾਡੇ ਘਰ ਤੋਂ ਕੁੱਝ ਰੋਡਾਂ ਛੱਡ ਕੇ ਰਹਿੰਦੀ ਬ੍ਰਾਹਮਣਾਂ ਦੀ ਮੰਜੂ ਘਰੋਂ ਦੌੜ ਗਈ ਆ। ਗਈ ਤਾਂ ਉਹ ਕਹਿੰਦੇ ਮੁਸਲਮਾਨਾਂ ਦੇ ਇਕ ਛੋਕਰੇ ਨਾਲ ਹੈ ਪਰ ਆਪਣੇ ਪਿੰਡ ਦੇ ਜੱਟਾਂ ਦੇ ਰਿਸ਼ਤੇਦਾਰਾਂ ਦਾ ਇਕ ਮੁੰਡਾ ਵੀ ਇਹਦੇ ਵਿਚ ਸ਼ਾਮਲ ਸੀ। ਇਹ ਮੁੰਡਾ ਸਕੂਲ ਮੂਹਰੇ ਵੈਨ ਵਿਚ ਆਈਸ-ਕ੍ਰੀਮ ਵੇਚਦਾ ਹੁੰਦਾ ਸੀ। ਮੁਸਲਮਾਨ ਮੁੰਡਾ ਸਾਡੀ ਰੋਡ ਤੇ ਹੀ ਰਹਿੰਦੈ। ਮੰਜੂ ਦੇ ਮਾਪਿਆਂ ਦਾ ਬੁਰਾ ਹਾਲ ਹੋਇਆ ਪਿਐ। ਮਾਂ ਰੋ ਰੋ ਕੇ ਕਮਲੀ ਹੋਣ ਨੂੰ ਫਿਰਦੀ ਆ। ਪੁਲੀਸ ਕੋਲ ਕੁੜੀ ਦੇ ਦੌੜ ਜਾਣ ਬਾਰੇ ਰਿਪੋਰਟ ਕੀਤੀ ਸੀ ਪਰ ਉਹਨਾਂ ਦਾ ਕਹਿਣਾ ਹੈ ਕਿ ਕੁੜੀ ਘਰ ਵਾਪਿਸ ਨਹੀਂ ਆਉਣਾ ਚਾਹੁੰਦੀ। ਇਸ ਕਰਕੇ ਉਹ ਕੋਈ ਮਦਦ ਨਹੀਂ ਕਰ ਸਕਦੇ। "ਹਰੀਸ਼ ਮੈਂ ਤੇਰੇ ਕੋਲ ਇਸ ਕਰਕੇ ਆਈ ਹਾਂ ਕਿ ਇਹਨਾਂ ਵਿਚਾਰਿਆਂ



ਦੀ ਮਦਦ ਕਰ। ਇਹਤੋਂ ਵੱਡਾ ਪੁੰਨ ਹੋਰ ਕੋਈ ਨਹੀਂ।"

ਮੈਂ ਗੱਲਾਂ ਸੁਣ ਕੇ ਪਸੀਜ ਗਿਆ ਤੇ ਉਹਦੇ ਨਾਲ ਮੰਜੂ ਦੇ ਘਰ ਜਾਣ ਨੂੰ ਤਿਆਰ ਹੋ ਗਿਆ। ਮੰਜੂ ਜੋ ਆਪਣੇ ਆਪ ਨੂੰ 'ਮੇਰੀ' ਕਹਾਉਂਦੀ ਸੀ, ਉਸ ਦੇ ਘਰ ਗਿਆ ਤਾਂ ਉਥੇ ਪੰਜ ਸੱਤ ਜਣੇ ਬੈਠੇ ਗੱਲਾਂ ਕਰ ਰਹੇ ਸਨ। ਮੰਜੂ ਦਾ ਅੱਜ ਫੋਨ ਆਇਆ ਸੀ, ਕਹਿੰਦੀ ਸੀ "ਮੈਂ ਨਹੀਂ ਆਉਣਾ, ਤੁਸੀਂ ਮੈਨੂੰ ਭੁਲ ਜਾਉ।" ਮੁਸਲਮਾਨ ਦੇ ਘਰ ਗਏ ਸੀ ਪਰ ਉਹ ਕੋਈ ਲੜ ਪੱਲਾ ਹੀ ਨਹੀਂ ਸੀ ਫੜਾਉਂਦੇ। ਕਹਿੰਦੇ ਕਿ ਸਾਡਾ ਮੁੰਡਾ ਤਾਂ ਘਰ ਨਹੀਂ ਆਉਂਦਾ ਤੇ ਨਾ ਹੀ ਸਾਨੂੰ ਪਤੈ ਕਿ ਉਹ ਕਿਥੇ ਰਹਿੰਦੈ।" ਮੰਜੂ ਦਾ ਮਾਮਾ ਆਪਣੀ ਭੈਣ ਨੂੰ ਝਈਆਂ ਲੈ ਲੈ ਪੈ ਰਿਹਾ ਸੀ, "ਤੂੰ ਪਹਿਲਾਂ ਕਿਉਂ ਨਾ ਨਿਗਾਹ ਰੱਖੀ? ਹੁਣ ਜਿਉਂ ਕੀਰਨੇ ਪਾਉਣ ਲੱਗੀ ਐਂ। ਪਹਿਲਾਂ ਦੱਸਿਆ ਹੁੰਦਾ ਤਾਂ ਕੁੜੀ ਨੂੰ ਮੈਂ ਸਿੱਧਾ ਕਰ ਦਿੰਦਾ। ਇਸ ਮੁਸਲੇ ਨੂੰ ਤਾਂ ਮੈਂ ਬਣਾਊਂ ਬੰਦੇ ਦਾ ਪੁੱਤ, ਇਕ ਵਾਰ ਬਸ ਹੱਥ ਆ ਜਾਏ।" ਰਿਸ਼ਤੇਦਾਰ ਅਤੇ ਕਥਿਤ ਹਮੈਤੀ ਬਸ ਤਮਾਸ਼ਾ ਦੇਖ ਰਹੇ ਸਨ। ਸ਼ਾਇਦ ਉਹ ਕੁਝ ਕਰਨਾ ਵੀ ਚਾਹੁੰਦੇ ਹੋਣ ਪਰ ਮੈਨੂੰ ਲੱਗਾ ਕਿ ਬਹੁਤੇ ਲੋਕੀਂ ਰੋਜ਼ ਸ਼ਾਮ ਨੂੰ ਠੰਡੀਆਂ ਮਿੱਠੀਆਂ ਸੁਣਨ ਆਇਆ ਕਰਦੇ ਸਨ ਕਿ ਦੇਖੀਏ ਹੁਣ ਕੋਈ ਨਵੀਂ ਖਬਰ ਆਈ ਹੈ ਕਿ ਨਹੀਂ।

ਮੇਰੇ ਬਾਰੇ ਮੰਜੂ ਦੀ ਮਾਂ ਨੂੰ ਪਹਿਲਾਂ ਹੀ ਦੱਸਿਆ ਹੋਇਆ ਸੀ ਤੇ ਹੁਣ ਸਭ ਦੇ ਸਾਹਮਣੇ ਫਿਰ ਮੇਰੀ ਜਿਆਣ ਕਰਾਈ ਗਈ। ਮੈਂ ਸਭ ਨੂੰ ਚੁੱਪ ਰਹਿਣ ਲਈ ਬੇਨਤੀ ਕਰਕੇ ਮੰਜੂ ਦੇ ਘਰੋਂ ਦੌੜਨ ਦੀ ਤਾਰੀਖ, ਪੁਲੀਸਮੈਨ ਦਾ ਨਾਂ ਅਤੇ ਹੋਸਟਲ ਦਾ ਪਤਾ ਆਦਿ ਪੁੱਛ ਕੇ ਲਿਖ ਲਿਆ। ਮੈਂ ਸਭ ਨੂੰ ਗੁਜ਼ਾਰਸ਼ ਕੀਤੀ ਕਿ ਉਹ ਆਪਣੇ ਘਰੋ ਘਰੀ ਜਾਣ ਅਤੇ ਕੁੜੀ ਦੇ ਮਾਪਿਆਂ ਨੂੰ ਇਕੱਲਿਆਂ ਰਹਿਣ ਦੇਣ। ਮੈਂ ਮੁਸਲਮਾਨ ਆਸ਼ਕ ਅਤੇ ਜੱਟਾਂ ਦੇ ਮੁੰਡੇ ਦਾ ਵੀ ਐਡਰਸ ਲੈ ਲਿਆ ਅਤੇ ਮਾਪਿਆਂ ਨੂੰ ਹੌਂਸਲਾ ਦਿੱਤਾ ਕਿ ਇਸ ਹਾਲਤ ਵਿਚ ਉਹ ਨਾ ਤਾਂ ਕਿਸੇ ਨਾਲ ਪੰਗਾ ਲੈਣ ਅਤੇ ਨਾ ਹੀ ਐਵੇਂ ਲੋਕਾਂ ਕੋਲ ਆਪਣੇ ਦੁੱਖ ਫਰੋਲਣ। ਅਗਰ ਮੰਜੂ ਦਾ ਫੂਨ ਆਵੇ ਤਾਂ ਉਹਦੇ ਨਾਲ ਬੜੇ ਪਿਆਰ ਨਾਲ ਗੱਲ ਕਰਨ ਕਿ ਸਾਨੂੰ ਉਹਦੇ ਬਾਰੇ ਫਿਕਰ ਹੈ ਤੇ ਕਿਸੇ ਦਿਨ ਆ ਕੇ ਮਿਲ ਜਾਵੇ। ਰਿਸ਼ਤੇਦਾਰ ਅਤੇ ਕਥਿਤ ਹਮੈਤੀਆਂ ਨੂੰ ਮੈਂ ਚਿਤਾਵਨੀ ਦਿੱਤੀ ਕਿ ਅਗਰ ਉਹਨਾਂ ਜੱਟਾਂ ਦੇ ਮੁੰਡੇ ਅਤੇ ਮੁਸਲਮਾਨ ਮੁੰਡੇ ਦੇ ਘਰਦਿਆਂ ਨਾਲ ਕੋਈ ਸੰਪਰਕ ਕੀਤਾ ਤਾਂ ਨਤੀਜੇ ਭਿਆਨਕ ਨਿਕਲ ਸਕਦੇ ਹਨ। ਮੇਰੀਆਂ ਗੱਲਾਂ ਸੁਣ ਕੇ ਸਭ ਚੁੱਪ ਕਰ ਗਏ।

ਦੂਜੇ ਦਿਨ ਮੈਂ ਜਾਵੇਦ ਨਾਲ ਸਾਰੀ ਗੱਲ ਕੀਤੀ। ਉਹ ਕਹਿਣ ਲੱਗਾ ਕਿ ਇਹ ਕੇਸ ਤਾਂ ਬਰਮਿੰਘਮ ਦਾ ਹੈ ਆਪਾਂ ਇਸ ਕੇਸ ਨੂੰ ਕਰ ਹੀ ਨਹੀਂ ਸਕਦੇ। ਹਾਂ, ਇਕ ਤਰੀਕਾ ਹੈ ਅਗਰ ਕੁੜੀ ਡੱਡਲੀ ਦੇ ਕਿਸੇ ਹੋਸਟਲ ਵਿਚ ਆ ਕੇ ਰਹਿਣ ਲੱਗ

ਪਵੇ ਤਾਂ ਫਿਰ ਕੋਈ ਦਿਕਤ ਨਹੀਂ। ਇਸ ਕੰਮ ਲਈ ਕੁੜੀ ਨੂੰ ਮਿਲਣਾ ਹੋਰ ਵੀ ਜ਼ਰੂਰੀ ਹੋ ਗਿਆ ਸੀ ਤੇ ਮੈਂ ਜਾਵੇਦ ਨੂੰ ਆਪਣੀ ਸਕੀਮ ਦੱਸੀ ਕਿ ਤਰੀਕਾ ਸਿਰਫ਼ ਇਹੀ ਹੈ ਕਿ ਮੈਂ ਬਰਮਿੰਘਮ ਪੁਲੀਸ ਨਾਲ ਸੰਪਰਕ ਕਰਾਂ ਤੇ ਫਿਰ ਪੁਲੀਸ ਨਾਲ ਜਾ ਕੇ ਹੋਸਟਲ ਵਿਚ ਕੁੜੀ ਨੂੰ ਮਿਲ ਕੇ ਸਾਰੀ ਗੱਲਬਾਤ ਕਰਾਂ। ਪੁਲੀਸ ਸੁਪਰਡੈਂਟ ਜਾਵੇਦ ਦਾ ਵਾਕਿਫ਼ ਸੀ। ਜਾਵੇਦ ਨੇ ਕਿਹਾ ਕਿ ਉਹ ਪੁਲੀਸ ਸੁਪਰਡੈਂਟ ਨਾਲ ਇਸ ਬਾਰੇ ਗੱਲ ਕਰੇਗਾ। ਇਸ ਤੋਂ ਬਾਅਦ ਮੈਂ ਪੁਲੀਸ ਨਾਲ ਸੰਪਰਕ ਕਰਕੇ ਮੰਜੂ ਨੂੰ ਮਿਲਣ ਦਾ ਸਮਾਂ ਮਿੱਥ ਲਿਆ ਅਤੇ ਸ਼ਾਮ ਨੂੰ ਉਹਦੇ ਹੋਸਟਲ ਜਾ ਮਿਲਿਆ।

ਪੰਦਰਾਂ ਵਰ੍ਹਿਆਂ ਦੀ ਪੰਜ ਕੁ ਫੁੱਟ ਕੱਦ ਅਤੇ ਦਰਮਿਆਨੇ ਸਰੀਰ ਦੀ ਛੈਲ ਛਬੀਲੀ ਮੰਜੂ ਆਪਣੇ ਯਾਰ ਤਾਰਿਕ ਅਲੀ ਨਾਲ ਅੱਧੇ ਪੱਟਾਂ ਤੋਂ ਉਪਰ ਤੱਕ ਸਕਰਟ ਪਾਈ ਜੁੜੀ ਬੈਠੀ ਸੀ, ਹੱਥਾਂ ਵਿਚ ਹੱਥ ਲੈ ਕੇ ਟੈਲੀਵੀਯਨ ਦੇਖ ਰਹੀ ਸੀ। ਉਹ ਤਰਸਦੀਆਂ ਅੱਖਾਂ ਨਾਲ ਘੜੀ ਮੁੜੀ 'ਲਵ ਬਰਡਜ਼' ਵਾਂਗ ਤਾਰਿਕ ਨੂੰ ਬੁਲ੍ਹਾਂ ਤੋਂ ਚੁੰਮ ਰਹੀ ਸੀ। ਮੈਂ ਸਰਸਰੀ ਹਾਲ ਚਾਲ ਪੁੱਛਣ ਬਾਅਦ ਮੰਜੂ ਨੂੰ ਇਕੱਲਿਆਂ ਮਿਲਣ ਦੀ ਖਾਹਿਸ਼ ਜ਼ਾਹਿਰ ਕੀਤੀ। ਮੰਜੂ ਨੇ ਇਸ ਬਾਰੇ ਜੁਆਬ ਦੇ ਦਿੱਤਾ ਕਿ ਅਗਰ ਗੱਲ ਕਰਨੀ ਹੈ ਤਾਂ ਸਾਡੇ ਦੋਹਾਂ ਨਾਲ ਕੀਤੀ ਜਾਵੇ। ਮੈਂ ਇੱਕ ਪਾਸੇ ਹੋ ਕੇ ਹੋਸਟਲ ਸੁਪਰਵਾਈਜ਼ਰ ਨੂੰ ਸਮਝਾਇਆ ਕਿ ਮੰਜੂ ਅਤੇ ਤਾਰਿਕ ਨਾਲ ਇਕੱਲਿਆਂ ਗੱਲ ਕਰਨੀ ਜ਼ਰੂਰੀ ਹੈ ਤਾਂ ਕਿ ਮੈਂ ਕੇਸ ਬਾਰੇ ਸਹੀ ਜਾਣਕਾਰੀ ਹਾਸਲ ਕਰ ਸਕਾਂ। ਹੋਸਟਲ ਸੁਪਰਵਾਈਜ਼ਰ ਗੋਰੀ ਦੇ ਦਿਮਾਗ ਨੂੰ ਮੇਰੀ ਗੱਲ ਜਚ ਗਈ ਤੇ ਉਹਨੇ ਮੰਜੂ ਨੂੰ ਹੁਕਮ ਦੇ ਦਿੱਤਾ ਕਿ ਉਹ ਮੈਨੂੰ ਇਕੱਲਿਆਂ ਮਿਲੇ।

ਮੰਜੂ ਨੇ ਆਪਣੀਆਂ ਪਿਆਰ ਪੀਂਘਾਂ ਬਾਰੇ ਦੱਸਿਆ ਕਿ ਮੈਂ ਤਾਰਿਕ ਨੂੰ ਬੇਹੱਦ ਪਿਆਰ ਕਰਦੀ ਹਾਂ ਤੇ ਮੈਂ ਇਹਦੇ ਨਾਲ ਨਿਕਾਹ ਕਰਵਾ ਲੈਣਾ ਹੈ। ਅਸੀਂ ਅੱਜ ਕਲ੍ਹ ਆਪਣਾ ਫਲੈਟ ਲੱਭ ਰਹੇ ਹਾਂ ਤੇ ਸਾਡੀ ਇਸ ਕੰਮ 'ਚ ਮਦਦ ਕਰੋ। ਨਾਲੇ ਮੇਰੇ ਕਪੜੇ ਘਰੋਂ ਲਿਆ ਦਿਉ।

ਮੈਂ ਇਹ ਦੋਵੇਂ ਕੰਮ ਕਰਨ ਲਈ ਹਾਂ ਕਰ ਦਿੱਤੀ ਤਾਂ ਕਿ ਮੰਜੂ ਦਾ ਵਿਸ਼ਵਾਸ ਜਿੱਤ ਸਕਾਂ। ਉਹਦੀਆਂ ਅੱਖਾਂ ਚਮਕ ਪਈਆਂ।

ਮੈਂ ਪੁਛਿਆ, "ਮੰਜੂ ਤੂੰ ਕਦੋਂ ਕੁ ਦੀ ਤਾਰਿਕ ਨੂੰ ਜਾਣਦੀ ਏਂ ?"

"ਤਾਰਿਕ ਮੇਰੇ ਨਾਲ ਹੀ ਸਕੂਲ 'ਚ ਪੜ੍ਹਦਾ ਸੀ ਪਰ ਇਹਦੇ ਨਾਲ ਦੋਸਤੀ ਪਾਈ ਨੂੰ ਤਾਂ ਅਜੇ ਕੁਝ ਹਫਤੇ ਹੀ ਹੋਏ ਹਨ। ਪਹਿਲਾਂ ਮੈਂ ਆਇਸ-ਕ੍ਰੀਮ ਵਾਲੇ ਸਵਰਨੇ ਨਾਲ ਜਾਇਆ ਕਰਦੀ ਸਾਂ ਪਰ ਉਹ ਇਕ ਦਿਨ ਮੇਰੇ ਨਾਲ ਲੜ ਪਿਆ ਕਿ ਮੈਂ ਤਾਰਿਕ ਨੂੰ ਕਿਉਂ ਬੁਲਾਉਂਦੀ ਹਾਂ। ਮੈਂ ਉਹਨੂੰ ਬਥੇਰਾ ਸਮਝਾਇਆ ਕਿ



ਮੇਰੇ ਤਾਰਿਕ ਨਾਲ ਕੋਈ ਗਹਿਰੇ ਸੰਬੰਧ ਨਹੀਂ ਹਨ ਪਰ ਉਹ ਮੇਰੀ ਗੱਲ ਨਾ ਮੰਨਿਆਂ ਅਤੇ ਇਕ ਦਿਨ ਉਹਨੇ ਤਾਰਿਕ ਦੀ ਖ਼ੂਬ ਪਿਟਾਈ ਕੀਤੀ। ਮੈਂ ਫਿਰ ਉਸ ਦਿਨ ਤੋਂ ਹੀ ਸਵਰਨੇ ਨੂੰ ਬੁਲਾਉਣਾ ਬੰਦ ਕਰ ਦਿੱਤਾ ਅਤੇ ਤਾਰਿਕ ਨਾਲ ਜਾਣ ਲੱਗ ਪਈ।"

"ਮੈਂ ਪੁਛਿਆ, "ਕੀ ਤਾਰਿਕ ਦੇ ਮਾਂ ਪਿਉ ਤੇਰੇ ਨਾਲ ਤਾਰਿਕ ਦੇ ਵਿਆਹ ਲਈ ਮੰਨ ਜਾਣਗੇ ?"

"ਉਮੀਦ ਤਾਂ ਹੈ ਕਿਉਂਕਿ ਤਾਰਿਕ ਕਹਿੰਦਾ ਸੀ ਕਿ ਮੈਂ ਉਹਨਾਂ ਨਾਲ ਗੱਲ ਕਰਾਂਗਾ। ਸਵਰਨਾ ਹੁਣ ਸਾਨੂੰ ਕੁੱਟਣ ਦੀਆਂ ਧਮਕੀਆਂ ਦਿੰਦੈ ਅਤੇ ਅਸੀਂ ਡਰਦੇ ਮਾਰੇ ਇਥੋਂ ਬਾਹਰ ਵੀ ਨਹੀਂ ਨਿਕਲਦੇ।"

ਮੈਂ ਕਿਹਾ, "ਸਵਰਨੇ ਨਾਲ ਮੈਂ ਗੱਲ ਕਰਾਂਗਾ ਕਿ ਉਹ ਤੁਹਾਡਾ ਪਿੱਛਾ ਕਰਨਾ ਛੱਡ ਦੇਵੇ। ਪਰ ਜਿਥੋਂ ਤੱਕ ਤਾਰਿਕ ਦੇ ਮਾਪਿਆਂ ਵਲੋਂ ਵਿਆਹ ਬਾਰੇ ਰਜ਼ਾਮੰਦੀ ਦੀ ਗੱਲ ਐ, ਉਹਦੇ ਬਾਰੇ ਮੈਂ ਪੱਕੇ ਤੌਰ 'ਤੇ ਨਹੀਂ ਕਹਿ ਸਕਦਾ। ਤੇਰੇ ਮਾਪੇ ਇਸ ਗੱਲ ਲਈ ਬਿਲਕੁਲ ਸਹਿਮਤ ਨਹੀਂ ਹਨ ਅਤੇ ਨਾ ਹੀ ਮੈਨੂੰ ਉਮੀਦ ਹੈ ਕਿ ਤਾਰਿਕ ਦੇ ਮਾਪੇ ਮੰਨਣਗੇ। ਅਗਰ ਤਾਰਿਕ ਦੇ ਮਾਪੇ ਵਿਆਹ ਲਈ ਨਹੀਂ ਮੰਨਦੇ ਤਾਂ ਕੀ ਉਹ ਫਿਰ ਵੀ ਤੇਰੇ ਨਾਲ ਵਿਆਹ ਕਰਾਏਗਾ ? ਦੂਜੀ ਗੱਲ ਇਹ ਹੈ ਕਿ ਤਾਰਿਕ ਦੇ ਬਾਕੀ ਰਿਸ਼ਤੇਦਾਰ ਅਤੇ ਹੋਰ ਲੋਕ ਸ਼ਾਇਦ ਉਹਦੇ ਨਾਲ ਬੋਲਣਾ ਚਾਲਣਾ ਬੰਦ ਕਰ ਦੇਣ ਕਿ ਉਹਨੇ ਹਿੰਦੂ ਕੁੜੀ ਨਾਲ ਨਿਕਾਹ ਕੀਤਾ ਹੈ। ਇਸੇ ਤਰ੍ਹਾਂ ਤੇਰੇ ਮਾਪੇ ਅਤੇ ਰਿਸ਼ਤੇਦਾਰ ਵੀ ਸ਼ਾਇਦ ਤੈਨੂੰ ਨਾ ਬੁਲਾਉਣ। ਉਸ ਹਾਲਾਤ ਵਿਚ ਕੀ ਤੁਸੀਂ ਦੋਵੇਂ ਇਹਨਾਂ ਗੱਲਾਂ ਨੂੰ ਬਰਦਾਸ਼ਤ ਕਰ ਸਕੋਗੇ ? ਸਭ ਤੋਂ ਵੱਡੀ ਗੱਲ ਇਹ ਵੀ ਐ ਕਿ ਕੀ ਵਾਕਿਆ ਹੀ ਤਾਰਿਕ ਤੈਨੂੰ ਪਿਆਰ ਕਰਦੈ ਜਾਂ ਇਹ ਬਸ ਜਜ਼ਬਾਤੀ ਜਿਹੀ ਗੱਲ ਹੈ, ਕਿਉਂਕਿ ਤਾਰਿਕ ਅਤੇ ਤੂੰ ਅਜੇ ਵੀ ਨਾਬਾਲਗ ਹੋ, ਤੁਸੀਂ ਇਹਨਾਂ ਗੰਭੀਰ ਗੱਲਾਂ ਨੂੰ ਸ਼ਾਇਦ ਤਹਿ ਤੱਕ ਨਹੀਂ ਸਮਝਦੇ। ਅਗਰ ਇਹ ਸਭ ਗੱਲਾਂ ਠੀਕ ਵੀ ਹੋਣ ਤਾਂ ਵੀ ਤੁਸੀਂ ਅਜੇ ਵਿਆਹ ਨਹੀਂ ਕਰਵਾ ਸਕਦੇ, ਕਿਉਂਕਿ ਤੁਹਾਡੀ ਦੋਵਾਂ ਦੀ ਉਮਰ ਸੋਲ੍ਹਾਂ ਸਾਲ ਤੋਂ ਘੱਟ ਹੈ।" ਮੇਰੀ ਇਸ ਗੱਲ-ਬਾਤ ਨੇ ਮੰਜੂ ਨੂੰ ਗੰਭੀਰ ਬਣਾ ਦਿੱਤਾ ਅਤੇ ਉਹ ਸੋਚਾਂ ਵਿਚ ਪੈ ਗਈ। ਇਸ ਤੋਂ ਬਾਅਦ ਮੈਂ ਮੰਜੂ ਨੂੰ ਕਿਹਾ ਕਿ ਉਹ ਇਹਨਾਂ ਸਭ ਗੱਲਾਂ 'ਤੇ ਗੌਰ ਕਰੇ, ਮੈਂ ਉਹਨੂੰ ਕਲ੍ਹ ਫਿਰ ਮਿਲਣ ਆਵਾਂਗਾ।

ਤਾਰਿਕ ਨੂੰ ਵੀ ਇਕੱਲਿਆਂ ਮਿਲਣ 'ਤੇ ਮੈਂ ਉਹਨੂੰ ਗੱਲਾਂ ਨਾਲ ਝੰਜੋੜਿਆ ਕਿ ਉਹ ਪਿਆਰ ਪਿਊਰ ਕੁੱਝ ਨਹੀਂ ਕਰਦਾ ਸਗੋਂ ਕੁੜੀ ਨੂੰ ਵਰਤ ਰਿਹੈ ਤੇ ਗੱਲ ਵੱਢ ਵਢਾਂਗੇ ਤੱਕ ਜਾ ਸਕਦੀ ਹੈ। ਵਿਆਹ ਲਈ ਉਹਦੇ ਮਾਪਿਆਂ ਅਤੇ ਰਿਸ਼ਤੇਦਾਰਾਂ ਦਾ ਨਾ ਮੰਨਣਾ, ਬਾਲਗ ਹੋਣ ਤੱਕ ਉਡੀਕ ਕਰਨਾ। ਵਿਆਹ ਤੋਂ ਬਾਅਦ ਜਦ

ਇਸ਼ਕ ਦਾ ਬੁਖ਼ਾਰ ਉਤਰ ਜਾਵੇਗਾ ਤਾਂ ਅਸਲੀਅਤ ਦਾ ਸਾਹਮਣਾ ਕਰਨਾ ਪਵੇਗਾ ।
ਸਭ ਤੋਂ ਵੱਡੀ ਗੱਲ ਕਿ ਉਹਦੇ ਕੋਲ ਨਾ ਤਾਂ ਕੋਈ ਪੜ੍ਹਾਈ ਹੈ ਅਤੇ ਨਾ ਹੀ ਕੋਈ
ਹੁਨਰ ਹੈ ਜਿਹਦੇ ਸਿਰ 'ਤੇ ਉਹ ਇਕ ਖੁਸ਼ਹਾਲ ਘਰ ਬਣਾ ਜਾਂ ਚਲਾ ਸਕੇਗਾ । ਮੇਰੀਆਂ
ਇਹ ਗੱਲਾਂ ਸੁਣ ਕੇ ਉਹ ਬੌਂਦਲ ਗਿਆ ਅਤੇ ਮੈਂ ਉਹਨੂੰ ਇਹ ਸਭ ਗੱਲ ਗੰਭੀਰਤਾ
ਨਾਲ ਸੋਚਣ ਲਈ ਕਹਿ ਕੇ ਉੱਠ ਪਿਆ ਕਿ ਕਲ੍ਹ ਨੂੰ ਫਿਰ ਮਿਲਣ ਆਵਾਂਗਾ ।

ਦੂਜੇ ਦਿਨ ਮੈਂ 'ਮੰਜੂ' ਦੇ ਮਾਪਿਆਂ ਨੂੰ ਮਿਲਿਆ ਅਤੇ ਸਾਰੀ ਗੱਲ-ਬਾਤ
ਦੱਸੀ । ਮਾਪਿਆਂ ਕੋਲ ਉਸ ਦਿਨ ਵੀ ਕਥਿਤ ਹਤੈਸ਼ੀਆਂ ਦਾ ਚੌਣਾ ਬੈਠਾ ਹੋਇਆ ਸੀ
ਅਤੇ ਹਰ ਕੋਈ ਆਪਣੀ ਬੋਲੀ ਬੋਲ ਰਿਹਾ ਸੀ । ਮੈਂ ਮਾਪਿਆਂ ਨੂੰ ਕਿਹਾ ਕਿ ਉਹ ਥੋੜ੍ਹੇ
ਜਿਹੇ ਮੰਜੂ ਦੇ ਕਪੜੇ ਮੈਨੂੰ ਦੇ ਦੇਣ ਅਤੇ ਫਿਰ ਇਸ ਤੋਂ ਬਾਅਦ ਉਹਨੂੰ ਮੈਂ ਘਰ
ਵਾਪਿਸ ਲਿਆਉਣ ਲਈ ਆਪਣੀ ਪੂਰੀ ਟਿਲ ਲਾ ਦੇਵਾਂਗਾ । ਉਹਨਾਂ ਜੱਕੋ ਤੱਕੋ
ਵਿਚ ਮੈਨੂੰ ਕੁਝ ਕਪੜੇ ਦੇ ਦਿੱਤੇ । ਮੈਂ ਕਥਿੱਤ ਹਤੈਸ਼ੀਆਂ ਅਤੇ ਰਿਸ਼ਤੇਦਾਰਾਂ ਨੂੰ
ਫਿਰ ਅਕਲ ਦਿੱਤੀ ਕਿ ਉਹ ਕਿਸੇ ਨਾਲ ਵੀ ਸੰਪਰਕ ਨਾ ਕਰਨ ਅਤੇ ਮਾਪਿਆਂ
ਨੂੰ ਉਹਨਾਂ ਦੇ ਹਾਲ 'ਤੇ ਰਹਿਣ ਦੇਣ । ਪਰ ਮੇਰਾ ਨਹੀਂ ਖ਼ਿਆਲ ਕਿ ਮੇਰੀ ਇਸ
ਗੱਲ ਦਾ ਉਹਨਾਂ 'ਤੇ ਕੋਈ ਅਸਰ ਹੋਇਆ ਹੋਵੇ । ਮੁਫਤ ਦੀ ਲੰਬੜਦਾਰੀ ਅਤੇ
ਅਗਲੀਆਂ ਪਿੱਛਲੀਆਂ ਸੁਣਾਉਣ ਦਾ ਮਸੀਂ ਤਾਂ ਇਹਨਾਂ ਮਰੀਆਂ ਹੋਈਆਂ ਰੂਹਾਂ ਨੂੰ
ਮੌਕਾ ਮਿਲਿਆ ਸੀ ।

ਕਪੜੇ ਲੈ ਕੇ ਮੈਂ ਫਿਰ ਮੰਜੂ ਨੂੰ ਜਾ ਮਿਲਿਆ । ਉਹ ਬੜੀ ਖੁਸ਼ ਹੋਈ ਅਤੇ
ਉਹਨੂੰ ਮੇਰੇ 'ਤੇ ਯਕੀਨ ਹੋ ਗਿਆ ਕਿ ਮੈਂ ਉਹਦੀ ਗੱਲ ਸਮਝਦਾ ਹਾਂ ਅਤੇ ਉਹਦਾ
ਦੋਖੀ ਨਹੀਂ ਹਾਂ । ਮੈਂ ਉਹਨੂੰ ਇਹ ਵੀ ਦਸਿਆ ਕਿ ਮੈਂ ਸਵਰਨੇ ਕੇ ਘਰ ਵੀ ਗਿਆ
ਸੀ ਅਤੇ ਉਹਨੂੰ ਮਿਲਣ ਬਾਅਦ ਚਿਤਾਵਨੀ ਦਿੱਤੀ ਸੀ ਕਿ ਉਹ ਬੰਦਾ ਬਣ ਕੇ
ਰਹੇ । ਉਹਦੇ ਮਾਪਿਆਂ ਮੇਰੇ ਨਾਲ ਸਹਿਯੋਗ ਦਿੱਤਾ ਅਤੇ ਕਿਹਾ ਸੀ, ਕਿ
ਸਵਰਨੇ ਵਲੋਂ ਬਿਲਕੁਲ ਨਿਸਚਿੰਤ ਰਹਾਂ । ਮੰਜੂ ਇਸ ਗੱਲ 'ਤੇ ਵੀ ਖੁਸ਼ ਸੀ । ਜਦ
ਮੈਂ ਉਹਨੂੰ ਕੱਲ੍ਹ ਦੀ ਗੱਲ-ਬਾਤ ਬਾਰੇ ਪੁਛਿਆ ਤਾਂ ਉਹਨੇ ਕਿਹਾ, ਕਿ ਮੈਂ ਤਾਰਿਕ
ਨੂੰ ਆਪਣੇ ਮਾਪਿਆਂ ਨਾਲ ਵਿਆਹ ਬਾਰੇ ਗੱਲ-ਬਾਤ ਕਰਨ ਲਈ ਕਹਿ ਦਿੱਤਾ ਹੈ
ਅਤੇ ਉਹ ਕੱਲ੍ਹ ਨੂੰ ਜਾਣ ਲਈ ਕਹਿ ਰਿਹਾ ਹੈ । ਮੰਜੂ ਨੇ ਆਪਣੇ ਹੋਰ ਕਪੜੇ
ਲਿਆਉਣ ਲਈ ਮੈਨੂੰ ਕਿਹਾ । ਮੈਂ ਸਲਾਹ ਦਿੱਤੀ ਕਿ ਉਹ ਮੇਰੇ ਨਾਲ ਕੱਲ੍ਹ ਜਾ
ਕੇ ਘਰੋਂ ਕਪੜੇ ਲੈ ਆਵੇ ਤੇ ਮੈਂ ਉਹਨੂੰ ਵਾਪਿਸ ਹੋਸਟਲ ਲੈ ਆਵਾਂਗਾ । ਨਾਲੇ
ਕੱਲ੍ਹ ਤਕ ਤਾਰਿਕ ਵੀ ਆਪਣੇ ਮਾਪਿਆਂ ਨੂੰ ਮਿਲ ਆਵੇਗਾ । ਇਸ ਗੱਲ 'ਤੇ ਮੰਜੂ
ਸਹਿਮਤ ਹੋ ਗਈ ।

ਦੂਜੇ ਦਿਨ ਮੈਂ ਮੰਜੂ ਦੇ ਘਰ ਫੋਨ ਕਰ ਦਿੱਤਾ ਕਿ ਮੈਂ ਉਹਨੂੰ ਸ਼ਾਮ ਅੱਠ



ਵਜੇ ਘਰ ਲੈ ਕੇ ਆਵਾਂਗਾ ਅਤੇ ਤੁਸੀਂ ਉਹਦੇ ਕਪੜੇ ਤਿਆਰ ਰੱਖਿਓ । ਮਾਂ ਪਿਉ
ਇਸ ਗੱਲ 'ਤੇ ਕਾਫੀ ਖੁਸ਼ ਹੋਏ ਕਿ ਉਹ ਕੁੜੀ ਨੂੰ ਮਿਲਣਗੇ । ਮੈਂ ਸਲਾਹ ਦਿੱਤੀ
ਕਿ ਹਤੈਸ਼ੀਆਂ ਅਤੇ ਰਿਸ਼ਤੇਦਾਰਾਂ ਨੂੰ ਘਰ ਨਾ ਵਾੜਿਓ ਪਰ ਉਹਨਾਂ ਮੇਰੀ ਗੱਲ ਵੱਲ
ਕੋਈ ਧਿਆਨ ਨਾ ਦਿੱਤਾ ।

ਮੈਂ ਮਿਥੇ ਸਮੇਂ 'ਤੇ ਮੰਜੂ ਨੂੰ ਨਾਲ ਲੈ ਕੇ ਘਰ ਆ ਗਿਆ । ਸਾਰਾ ਘਰ
ਹਤੈਸ਼ੀਆਂ ਅਤੇ ਰਿਸ਼ਤੇਦਾਰਾਂ ਨਾਲ ਭਰਿਆ ਪਿਆ ਸੀ ਜਿਵੇਂ ਉਹ ਬਾਂਦਰੀ ਦਾ
ਤਮਾਸ਼ਾ ਦੇਖਣ ਆਏ ਹੋਣ । ਮੇਰਾ ਮਨ ਬੜਾ ਖ਼ਰਾਬ ਹੋਇਆ ਕਿ ਇਹ ਲੋਕ ਕੋਈ
ਚੰਦ ਜ਼ਰੂਰ ਚਾੜ੍ਹਨਗੇ । ਮੰਜੂ ਨੂੰ ਦੇਖ ਕੇ ਉਹਦੀ ਮਾਂ ਝਪੱਟਾ ਮਾਰ ਕੇ ਚੰਬੜ ਗਈ
ਅਤੇ ਜ਼ਾਰ ਜ਼ਾਰ ਰੋਣ ਲੱਗ ਪਈ । ਪਿਉ ਅਤੇ ਇਕ ਬੇਵਕੂਫ ਮਾਮਾ ਅਵਾ ਤਵਾ
ਬਕਵਾਸ ਕਰਨ ਲੱਗ ਪਏ । ਬਦ-ਦਿਮਾਗ ਮਾਮਾ, ਮੰਜੂ ਨੂੰ ਕੁੱਟਣ ਤੱਕ ਗਿਆ ।
ਮੈਂ ਵਿਚ ਪੈ ਕੇ ਉਹਨੂੰ ਰੋਕਿਆ ਅਗਰ ਉਹਨੇ ਕੁੜੀ ਨੂੰ ਹੱਥ ਵੀ ਲਾਇਆ
ਤਾਂ ਮੈਂ ਪੁਲੀਸ ਸੱਦ ਕੇ ਉਹਨੂੰ ਅੰਦਰ ਕਰਵਾ ਦੇਣਾ ਹੈ । ਉਹ ਮੇਰੇ ਨਾਲ ਵੀ
ਔਖਾ ਭਾਰਾ ਹੋਇਆ ਪਰ ਇਕ ਹੋਰ ਰਿਸ਼ਤੇਦਾਰ ਦੇ ਕਹਿਣ 'ਤੇ ਜ਼ਰਾ ਢਿੱਲਾ ਪੈ
ਗਿਆ । ਮੇਰੇ ਕਿਰਲੇ ਵਾਂਗ ਆਕੜ ਜਾਣ ਦਾ ਵੀ ਉਹਦੇ 'ਤੇ ਅਸਰ ਪਿਆ ।
ਇਸ ਸਭ ਕੁਝ ਦੇ ਬਾਵਜੂਦ ਉਥੇ ਬੈਠੇ ਹਿਤੈਸ਼ੀਆਂ ਅਤੇ ਰਿਸ਼ਤੇਦਾਰਾਂ ਦੇ ਵੱਗ ਨੇ
ਮੇਰੀ ਕੋਈ ਪੇਸ਼ ਨਾ ਜਾਣ ਦਿੱਤੀ ਅਤੇ ਮੇਰੇ 'ਤੇ ਜ਼ੋਰ ਪਾਇਆ ਕਿ ਮੰਜੂ ਹੁਣ ਘਰ
ਹੀ ਰਹੇਗੀ ਵਾਪਿਸ ਹੋਸਟਲ ਨਹੀਂ ਜਾਵੇਗੀ । ਮਾਪਿਆਂ ਅਤੇ 'ਰਿਸ਼ਤੇਦਾਰ-ਹਿਤੈਸ਼ੀ
ਜੁੰਡਲੀ' ਨੇ ਕਿਹਾ, "ਤੁਹਾਡੀ ਬਹੁਤ ਜ਼ਿਆਦਾ ਮਿਹਰਬਾਨੀ ! ਹੁਣ ਸਾਰੀ ਗੱਲ
ਸਾਡੇ 'ਤੇ ਰਹਿਣ ਦਿਉ !" ਮੈਂ ਬੁਰੀ ਤਰ੍ਹਾਂ ਕੁੜਿੱਕੀ 'ਚ ਫਸ ਗਿਆ । ਮੈਂ ਮੰਜੂ ਨੂੰ
ਪੁਛਿਆ ਤਾਂ ਉਹ ਡਰਦੇ ਮਾਰੇ ਮੰਨ ਗਈ ਕਿ ਉਹ ਘਰ ਰਹੇਗੀ । ਪਹਿਲਾਂ ਮੈਂ
ਹੋਸਟਲ ਫੋਨ ਕਰ ਕੇ ਸਾਰੀ ਗੱਲ ਦਸੀ ਤੇ ਫਿਰ ਮੰਜੂ ਦੀ ਸੁਪਰਵਾਈਜ਼ਰ ਨਾਲ ਗੱਲ
ਕਰਵਾਈ ਕਿ ਉਹ ਘਰ ਰਹਿਣ ਲਈ ਰਜ਼ਾਮੰਦ ਹੈ । ਮੈਂ ਮਾਪਿਆਂ ਨੂੰ ਸਲਾਹ
ਦਿੱਤੀ ਕਿ ਮੰਜੂ ਨੂੰ ਪਿਆਰ ਕਰਨ ਅਤੇ ਉਹਦੇ ਉਪਰ ਦਬਾਅ ਬਿਲਕੁਲ ਨਾ
ਪਾਉਣ ਅਤੇ ਨਾ ਹੀ ਕੋਈ ਪਿਛਲੀ ਗੱਲ ਅਜੇ ਜਿਤਾਉਣ । ਉਹਨਾਂ ਮੇਰੀਆਂ ਇਹਨਾਂ
ਗੱਲਾਂ 'ਤੇ ਵੀ ਜ਼ਿਆਦਾ ਗੌਰ ਨਾ ਦਿੱਤਾ ਅਤੇ ਬਸ, ਹਾਂ ਹੂੰ ਕਰ ਛੱਡੀ । ਮੈਂ ਹਾਰ
ਕੇ ਵਾਪਿਸ ਘਰ ਆ ਗਿਆ ।

ਇਹ ਸਾਰਾ ਕੇਸ ਮੈਂ ਆਪਣੇ ਕੰਮ ਤੋਂ ਬਾਹਰਾ ਹੋ ਕੇ ਕਰ ਰਿਹਾ ਸੀ, ਜਿਹਦਾ
ਮੈਨੂੰ ਕਾਨੂੰਨੀ ਤੌਰ 'ਤੇ ਕਰਨ ਦਾ ਕੋਈ ਹੱਕ ਨਹੀਂ ਸੀ । ਮੈਨੂੰ ਕੰਮ ਤੋਂ ਸੈਕ ਮਿਲਣ
ਤੋਂ ਇਲਾਵਾ ਸਜ਼ਾ ਵੀ ਮਿਲ ਸਕਦੀ ਸੀ ਕਿ ਇਹ ਬੰਦਾ 'ਪ੍ਰੋਫੈਸ਼ਨਲੀ ਮਿਸ
ਕੰਨਡੱਕਟ' ਕਰ ਰਿਹਾ ਹੈ ਅਤੇ 'ਸੋਸ਼ਲ ਵਰਕਰ ਕਿੱਤੇ' ਦੇ ਕਾਬਲ ਨਹੀਂ ਹੈ । ਜਦੋਂ

ਕਿ ਮੰਜੂ ਦਾ ਮਾਮਾ ਅਤੇ ਕੁਝ ਹੋਰ ਬੇਵਕੂਫ ਕਥਿਤ ਹਿਤੈਸ਼ੀ ਅਤੇ ਰਿਸ਼ਤੇਦਾਰ ਮੈਂ ਇਹ ਕਹਿੰਦੇ ਵੀ ਸੁਣੇ ਕਿ 'ਇਹ ਕੰਮ ਕਰਨਾ ਇਹਦੀ ਨੌਕਰੀ ਹੈ ਭਾਵੇਂ ਇਹ ਸੋਸ਼ਲ ਵਰਕਰ ਬਰਮਿੰਘਮ ਹੋਵੇ ਅਤੇ ਭਾਵੇਂ ਲੰਦਨ ਜਾਂ ਵੁਲਵਰਹੈਂਪਟਨ।'

ਦੂਜੇ ਦਿਨ ਜਦ ਮੈਂ ਕੰਮ 'ਤੇ ਗਿਆ ਤਾਂ ਪਤਾ ਲੱਗਾ ਕਿ ਹੋਸਟਲ ਸੁਪਰ-ਵਾਈਜ਼ਰ ਨੇ ਸਾਰੀ ਗੱਲ ਪੁਲੀਸ ਨੂੰ ਦੱਸ ਦਿੱਤੀ ਸੀ ਅਤੇ ਮੇਰਾ ਐਡਰੇਸ ਅਤੇ ਫੋਨ ਨੰਬਰ ਵੀ ਲਿਖਾ ਦਿੱਤਾ ਸੀ। ਪੁਲੀਸ ਨੇ ਚੁੱਕ ਕੇ ਮੇਰੇ ਸੁਪਰਵਾਈਜ਼ਰ ਦੀ ਮੈਨੇਜਰ ਨੂੰ ਸ਼ਕਾਇਤ ਕਰ ਦਿੱਤੀ ਕਿ ਇਹ 'ਵਿਦਿਆਰਥੀ ਸੋਸ਼ਲ ਵਰਕਰ' ਕੀ ਕਰਦਾ ਫਿਰਦਾ ਹੈ। ਮੇਰੇ ਹੁਣ ਵਾਰੰਟ ਨਿਕਲ ਗਏ ਸਨ। ਦੂਜੇ ਪਾਸੇ ਪੁਲੀਸ ਦੀ ਸੀ.ਆਈ.ਡੀ. ਨੇ ਮੰਜੂ ਦੇ ਘਰਦਿਆਂ ਅਤੇ ਤਾਰਿਕ ਦੇ ਪ੍ਰੀਵਾਰ ਵੱਲ ਕਈ ਗੇੜੇ ਇਹ ਪਤਾ ਕਰਨ ਲਈ ਮਾਰੇ ਕਿ ਮੈਂ ਕਿਤੇ ਉਹਨਾਂ ਕੋਲੋਂ ਕੋਈ ਪੈਸੇ ਤਾਂ ਨਹੀਂ ਸੀ ਲੈਂਦੇ ਰਿਹਾ।

ਵਿਦਿਆਰਥੀ ਦੀ ਹਾਲਤ ਬੜੀ ਨਾਜ਼ੁਕ ਹੁੰਦੀ ਹੈ। ਸੁਪਰਵਾਈਜ਼ਰ ਦੀ ਮੈਨੇਜਰ ਬੜੀ ਘੈਂਟ ਕਿਸਮ ਦੀ ਤੀਵੀਂ ਸੀ। ਉਹਨੇ ਮੇਰੇ ਸੁਪਰਵਾਈਜ਼ਰ ਉਪਰ ਜ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਕਿ ਮੈਨੂੰ ਫੇਹਲ ਕਰ ਕੇ ਮੇਰੀ ਛੁੱਟੀ ਕਰੇ। ਦੂਜੇ ਪਾਸੇ ਪੁਲੀਸ ਮੇਰੇ ਉਪਰ ਐਕਸ਼ਨ ਲੈਣ ਲਈ ਸੁਪਰਵਾਈਜ਼ਰ ਦੇ ਮੈਨੇਜਰ ਨੂੰ ਕਹਿ ਰਹੀ ਸੀ। ਮੇਰੇ ਸੁਪਰਵਾਈਜ਼ਰ ਨੇ ਮੈਨੂੰ ਸੱਦ ਕੇ ਸਾਰੀ ਹਾਲਤ ਬਾਰੇ ਦਸਿਆ ਤਾਂ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਸੁਪਰਵਾਈਜ਼ਰ ਦਿਲ ਗੁਰਦੇ ਵਾਲਾ ਬੰਦਾ ਸੀ। ਉਹਨੇ ਹੌਂਸਲਾ ਦਿੱਤਾ ਕਿ ਮੈਂ ਫਿਕਰ ਨਾ ਕਰਾਂ ਪਰ ਕੁਝ ਤਕਨੀਕੀ ਗੁੰਝਲਾਂ ਹੱਲ ਕਰਨੀਆਂ ਪੈਣਗੀਆਂ। ਤਕਨੀਕੀ ਗੁੰਝਲਾਂ ਵਿਚ ਇਕ ਗੱਲ ਇਹ ਵੀ ਆਉਂਦੀ ਸੀ ਕਿ ਮੇਰੇ ਕਾਲਿਜ ਨੂੰ ਇਸ ਬਾਰੇ ਇਤਲਾਹ ਦੇਣ ਤੋਂ ਬਿਨਾਂ ਉਸ ਸਥਾਨਿਕ ਸਰਕਾਰੀ ਅਦਾਰੇ ਨੂੰ ਵੀ ਇਤਲਾਹ ਦਿੱਤੀ ਜਾਵੇ, ਜਿਹਨੇ ਮੇਰੀ ਪੜ੍ਹਾਈ ਦਾ ਖ਼ਰਚਾ ਸਿਰ ਚੁੱਕਿਆ ਹੋਇਆ ਸੀ। ਮੇਰਾ ਪੂਰੀ ਤਰ੍ਹਾਂ ਜਲੂਸ ਨਿਕਲ ਗਿਆ ਅਤੇ ਮੈਂ ਬਹੁਤ ਘੋਰ ਉਦਾਸੀ ਵਿਚ ਘਿਰਿਆ ਪਿਆ ਸਾਂ। ਮੈਨੂੰ ਭੁੱਖ ਅਤੇ ਤ੍ਰੇਹ ਲੱਗਣੀ ਬੰਦ ਹੋ ਗਈ ਅਤੇ ਕਿਸੇ ਵੀ ਚੀਜ਼ ਵੱਲ ਮਨ ਨਾ ਲੱਗਦਾ। ਮੈਂ ਸੁਪਰਵਾਈਜ਼ਰ ਨੂੰ ਕਹਿ ਦਿੱਤਾ ਕਿ, "ਬਸ ਹੁਣ ਤੇਰੇ ਹੀ ਰੱਖਣ 'ਤੇ ਹਾਂ। ਚਾਹੇ ਮਾਰ ਦੇ ਚਾਹੇ ਬਚਾ ਲੈ।"

ਸੁਪਰਵਾਈਜ਼ਰ ਨੇ ਫੌਰਨ ਸੁਪਰਡੈਂਟ ਪੁਲੀਸ ਨਾਲ ਗੱਲ ਕੀਤੀ ਅਤੇ ਉਹਨੂੰ ਮਨਾ ਲਿਆ ਕਿ ਪੁਲੀਸ ਮੇਰੇ 'ਤੇ ਕੋਈ ਐਕਸ਼ਨ ਨਹੀਂ ਲਵੇਗੀ ਪਰ ਸੁਪਰਵਾਈਜ਼ਰ ਦੀ ਮੈਨੇਜਰ ਮੇਰਾ ਪੱਤਾ ਕੱਟਣ 'ਤੇ ਤੁਲੀ ਹੋਈ ਸੀ। ਉਹ ਦੋ ਚਾਰ ਗੱਲਾਂ ਹੋਰ ਵੀ ਆਪਣੇ ਕੋਲੋਂ ਜੋੜ ਕੇ ਪੂਰਾ ਕੇਸ ਬਣਾ ਰਹੀ ਸੀ। ਮਸੀਂ ਤਾਂ ਉਹਦੇ ਮੂਹਰਗਾ ਹੱਥ



ਲੱਗਾ ਸੀ ਅਤੇ ਉਹ ਬਸ ਜਿਹੜੀ ਘੜੀ ਮੈਨੂੰ ਝਟਕਾ ਦੇਣਾ ਚਾਹੁੰਦੀ ਸੀ। ਇਸੇ ਦੌਰਾਨ ਹੀ ਇਕ ਔਰਤਾਂ ਦੇ ਹੋਸਟਲ ਦੀ ਇਕ ਨਸਲਵਾਦੀ ਗੋਰੀ ਨੇ ਸ਼ਕਾਇਤ ਕਰ ਦਿੱਤੀ ਕਿ ਮੈਂ ਏਸ਼ੀਅਨ ਔਰਤਾਂ ਨੂੰ ਪੱਛਮੀ ਸਭਿਅਤਾ ਅਪਨਾਉਣ ਵਿਚ ਰੋੜਾ ਅਟਕਾਉ ਦਾ ਹਾਂ।

ਮੇਰੇ ਸੁਪਰਵਾਈਜ਼ਰ ਨੂੰ ਮਜਬੂਰਨ ਇਕ ਕੇਸ ਕਾਨਫਰੰਸ ਬੁਲਾਉਣੀ ਪਈ ਜਿਹਦੇ ਵਿਚ ਮੇਰਾ ਸੁਪਰਵਾਈਜ਼ਰ, ਮੈਨੇਜਰ ਅਤੇ ਮੇਰਾ ਕਾਲਿਜ ਦਾ ਟਿਊਟਰ ਸ਼ਾਮਿਲ ਕੀਤਾ ਗਿਆ। ਸੁਪਰਵਾਈਜ਼ਰ ਅਤੇ ਕਾਲਿਜ ਟਿਊਟਰ ਮੇਰੀ ਡੱਟ ਕੇ ਹਮਾਇਤ ਕੀਤੀ ਪਰ ਫਿਰ ਵੀ ਗੱਲ ਇਥੇ ਨਿਬੜੀ ਕਿ ਮੈਂ ਆਪਣੀ ਪਲੇਸਮੈਂਟ ਨੂੰ ਮਿਥੇ ਸਮਾਂ ਖ਼ਤਮ ਹੋਣ ਤੋਂ ਬਾਅਦ ਛੇ ਹਫਤਿਆਂ ਲਈ ਹੋਰ ਵਧਾਵਾ ਅਤੇ ਉਸ ਤੋਂ ਬਾਅਦ ਕੇਸ ਕਾਲਿਜ ਦੇ ਪੈਨਲ ਕੋਲ ਜਾਵੇਗਾ। ਮੈਂ ਇਸ ਬਾਰੇ ਬਿਲਕੁਲ ਖੁਸ਼ ਨਹੀਂ ਸਾਂ ਪਰ ਮੈਂ ਕਰ ਵੀ ਕੁਝ ਨਹੀਂ ਸੀ ਸਕਦਾ। ਮਜਬੂਰਨ ਪਲੇਸਮੈਂਟ ਛੇ ਹਫਤੇ ਜ਼ਿਆਦਾ ਕਰਨੀ ਪਈ ਅਤੇ ਮੇਰੇ ਸੁਪਰਵਾਈਜ਼ਰ ਨੇ ਮੇਰੇ ਉਪਰ ਲੱਗੇ ਦੋਸ਼ਾਂ ਨੂੰ ਸਾਫ ਕਰਨ ਵਿਚ ਪੂਰਾ ਤਾਣ ਲਾ ਦਿੱਤਾ।

ਪੈਨਲ ਮੀਟਿੰਗ ਵਿਚ ਨਸਲਵਾਦੀ ਮੈਨੇਜਰ ਜਾ ਨਾ ਸਕੀ ਅਤੇ ਉਹਨੇ ਸਾਰੀ ਜ਼ਹਿਰ ਇਕ ਕਾਗਜ਼ ਉਪਰ ਲਿਖ ਕੇ ਭੇਜ ਦਿੱਤੀ। ਕਿਸੇ ਨੇ ਵੀ ਉਹਦਾ ਕੋਈ ਨੋਟਿਸ ਨਾ ਲਿਆ ਅਤੇ ਪੈਨਲ ਨੇ ਮੈਨੂੰ ਪਾਸ ਕਰ ਦਿੱਤਾ।

ਮੰਜੂ ਬਾਰੇ ਬਾਅਦ 'ਚ ਪਤਾ ਲੱਗਾ ਕਿ ਉਹ ਦੋ ਦਿਨ ਘਰ ਰਹਿ ਕੇ ਫਿਰ ਲਾ-ਪਤਾ ਹੋ ਗਈ ਸੀ। ਬਾਅਦ 'ਚ ਇਹ ਵੀ ਪਤਾ ਲੱਗਾ ਕਿ ਮੰਜੂ ਦੇ ਮਾਮੇ ਉਹਨੂੰ ਮਾਰਿਆ ਸੀ ਅਤੇ ਤਾਰਿਕ ਦੇ ਘਰ ਜਾ ਕੇ ਦਰਵਾਜ਼ੇ ਭੰਨੇ ਸਨ ਅਤੇ ਗਾਲ੍ਹਾਂ ਵੀ ਕਢੀਆਂ ਹਨ। ਮੈਂ ਮੁੜ ਕਦੇ ਮੰਜੂ ਦੇ ਘਰ ਵੱਲ ਮੂੰਹ ਨਾ ਕੀਤਾ ਪਰ ਇਕ ਦਿਨ ਫਿਰ ਸਾਡੇ ਪਿੰਡ ਦੇ ਬ੍ਰਾਹਮਣਾਂ ਦੀ ਉਹੀ ਔਰਤ ਘਰ ਆਈ ਅਤੇ ਦਸਿਆ ਕਿ ਮੰਜੂ ਅੱਠ ਮਹੀਨਿਆਂ ਬਾਅਦ ਘਰ ਵਾਪਿਸ ਆ ਗਈ ਸੀ। ਤਾਰਿਕ ਨਾਲ ਉਹਦਾ ਯਾਰਾਨਾ ਟੁੱਟ ਗਿਆ ਸੀ। ਘਰਦਿਆਂ ਮੰਜੂ ਦਾ ਦੇਸੋਂ ਕਾਕਾ ਮੰਗਾ ਕੇ ਵਿਆਹ ਕਰ ਦਿੱਤਾ ਸੀ। ਪਰ ਘਰਦਿਆਂ ਦੀ ਮੁਸੀਬਤ ਅਜੇ ਟਲੀ ਨਹੀਂ ਸੀ। ਹੁਣ ਮੰਜੂ ਦੀ ਛੋਟੀ ਭੈਣ ਕਈ ਮਹੀਨਿਆਂ ਤੋਂ ਲਾ-ਪਤਾ ਸੀ ਅਤੇ ਮਾਪੇ ਔਖਾ ਔਖਾ ਕਰਦੇ ਫਿਰਦੇ ਸਨ। ਮੈਂ ਮਜਬੂਰਨ ਚੁੱਪ ਬੈਠਾ ਸਭ ਕੁਝ ਸੁਣਦਾ ਰਿਹਾ।

# ਨਿਰਦਈ ਬਾਪ

ਇਕ ਦਿਨ ਸਰਸਰੀ ਗੱਲਾਂ ਕਰਦਿਆਂ ਮੇਰੇ ਇਕ ਸੋਸ਼ਲ ਵਰਕਰ ਦੋਸਤ ਨੇ ਦੱਸਿਆ, "ਮੇਰੇ ਕੋਲ ਇਕ ਬੜਾ ਦਿਲ-ਹਿਲਾਊ ਕੇਸ ਆਇਆ ਹੋਇਆ ਹੈ। ਆਪਣਾ ਇਹ ਦੇਸੀ ਆਦਮੀ ਜਿਹਦੀ ਉਮਰ ਕੋਈ ਪੰਜਤਾਲੀ ਕੁ ਵਰ੍ਹਿਆਂ ਦੀ ਹੈ ਪੈਰ ਪੈਰ ਤੇ ਝੂਠ ਬੋਲਦਾ ਹੈ। ਜਦੋਂ ਜਾਓ ਸ਼ਰਾਬ ਨਾਲ ਅਫਰਿਆ ਹੁੰਦਾ ਹੈ। ਉਹਦੇ ਪੰਜ ਨਿਆਣੇ ਹਨ ਜਿਹਨਾਂ ਦੀਆਂ ਉਮਰਾਂ ਹੁਣ ਸਤਾਰਾਂ, ਸੋਲ੍ਹਾਂ, ਪੰਦਰਾਂ, ਚੌਦਾਂ ਅਤੇ ਬਾਰਾਂ ਸਾਲ ਦੀਆਂ ਹਨ ਘਰ 'ਚ ਜ਼ਾਲਮ ਪਿਉ ਤੋਂ ਡਰਦੇ ਸਹਿਮੇ ਬੈਠੇ ਰਹਿੰਦੇ ਹਨ। ਨਿਰਦਈ ਬਾਪ ਉਹਨਾਂ ਨੂੰ ਖਾਣ ਲਈ ਕੁੱਝ ਨਹੀਂ ਲਿਆ ਕੇ ਦਿੰਦਾ ਅਤੇ ਕੰਮ ਤੋਂ ਵਿਹਲਾ ਹੋਣ ਕਰਕੇ ਜੋ ਵੀ ਸਰਕਾਰੀ ਭੱਤਾ ਮਿਲਦਾ ਹੈ ਬਸ ਸ਼ਰਾਬ ਤੇ ਖਰਚ ਕਰ ਦਿੰਦਾ ਹੈ। ਨਿਆਣਿਆਂ ਦੇ ਕਪੜੇ ਵੀ ਗੰਦੇ-ਭੜੰਦੇ ਅਤੇ ਫੱਟੇ ਪੁਰਾਣੇ ਹੁੰਦੇ ਹਨ। ਜੇ ਸੱਚ ਪੁੱਛਦਾ ਤਾਂ ਉਹ ਨਰਕ ਦਾ ਜੀਵਨ ਜੀਅ ਰਹੇ ਹਨ। ਇਹ ਤਾਂ ਸ਼ੁਕਰ ਕਰ ਕਿ ਕੇਸ ਮੇਰੇ ਕੋਲ ਆ ਗਿਆ ਨਹੀਂ ਤਾਂ ਪਤਾ ਨਹੀਂ ਵਿਚਾਰੇ ਬੱਚਿਆਂ ਦਾ ਅਜੇ ਕੀ ਕੀ ਹੋਣਾ ਸੀ।"

ਜਦ ਮੈਂ ਦੋਸਤ ਨੂੰ ਪੁੱਛਿਆ ਕਿ ਤੁਹਾਨੂੰ ਇਸ ਕੇਸ ਦਾ ਪਤਾ ਕਿਵੇਂ ਲੱਗਾ ਤਾਂ ਉਹਨੇ ਦੱਸਿਆ, "ਇਕ ਦਿਨ ਮੈਂ ਡਿਊਟੀ ਤੇ ਸਾਂ ਕਿ ਸਕੂਲ ਤੋਂ ਹੈਡ-ਟੀਚਰ ਦਾ ਫ਼ੋਨ ਆਇਆ ਕਿ ਜਲਦੀ ਇਥੇ ਆਵੋ ਕਿਉਂਕਿ ਗੁਰਿੰਦਰ ਨਾਂ ਦੇ ਬਾਰਾਂ ਸਾਲਾ ਬੱਚੇ ਦੇ ਸਰੀਰ ਉਪਰ ਲਾਸ਼ਾਂ ਦੇ ਨਿਸ਼ਾਨ ਹਨ ਅਤੇ ਉਹਦੇ ਕਪੜੇ ਵੀ ਫਟੇ ਪੁਰਾਣੇ ਹਨ। ਬਾਕੀ ਵੇਰਵਾ ਇਥੇ ਆ ਕੇ ਲੈ ਲਿਓ।

ਮੈਂ ਆਪਣੀ ਟੀਮ ਮੈਨੇਜਰ ਨਾਲ ਗੱਲ ਕੀਤੀ ਅਗਰ ਕਿਸੇ ਹੋਰ ਸੋਸ਼ਲ ਵਰਕਰ ਨੂੰ ਮੇਰੀ ਥਾਂ ਡਿਊਟੀ ਕਰਨ ਲਈ ਕਹਿ ਦਿੱਤਾ ਜਾਵੇ ਤਾਂ ਮੈਂ ਇਸ ਕੇਸ ਦੀ ਪੈਰਵੀ ਕਰ ਸਕਦਾ ਹਾਂ। ਮੈਨੇਜਰ ਮੰਨ ਗਈ ਅਤੇ ਮੈਂ ਕੁੱਝ ਹੀ ਮਿੰਟਾਂ 'ਚ ਜਾ



ਹੈਡ-ਟੀਚਰ ਦਾ ਕੁੰਡਾ ਖੜਕਾਇਆ।

ਹੈਡ-ਟੀਚਰ, ਗੁਰਿੰਦਰ ਅਤੇ ਉਹਦੇ ਬਾਕੀ ਭੈਣ ਭਰਾਵਾਂ ਨੂੰ ਵੀ ਦਫ਼ਤਰ 'ਚ ਸੱਦ ਲਿਆ। ਬੱਚਿਆਂ ਨੇ ਖ਼ੁਦ ਆਪ ਦੱਸਿਆ ਕਿ ਉਨ੍ਹਾਂ ਦਾ ਡੈਡੀ ਉਹਨਾਂ ਨੂੰ ਕਿਤੇ ਬਾਹਰ ਨਹੀਂ ਜਾਣ ਦਿੰਦਾ, ਅਕਸਰ ਗਾਲ੍ਹਾਂ ਬਕਦਾ ਅਤੇ ਕੁੱਟਦਾ ਮਾਰਦਾ ਰਹਿੰਦਾ ਹੈ। ਗੁਰਿੰਦਰ ਨੇ ਦੱਸਿਆ ਕਿ ਮੈਨੂੰ ਰਾਤ ਇਸ ਕਰਕੇ ਮਾਰਿਆ ਗਿਆ ਕਿ ਭੁੱਖ ਦਾ ਸਤਾਇਆ ਹੋਣ ਕਰਕੇ ਮੈਂ ਫਰਿਜ ਖੋਹਲ ਲਿਆ ਸੀ, ਸ਼ਾਇਦ ਉਥੇ ਖਾਣ ਨੂੰ ਕੁੱਝ ਹੋਵੇਗਾ। ਫਰਿਜ ਭਾਵੇਂ ਖਾਲੀ ਸੀ ਪਰ ਡੈਡੀ ਨੂੰ ਇਸ ਗੱਲ ਤੋਂ ਹੀ ਧੱਪ ਚੜ੍ਹ ਗਿਆ ਕਿ ਮੈਂ ਫਰਿਜ ਨੂੰ ਹੱਥ ਹੀ ਕਿਉਂ ਲਾਇਆ ਹੈ! ਡੈਡੀ ਉਸ ਵੇਲੇ ਵੀ ਸ਼ਰਾਬ ਨਾਲ ਰੱਜਿਆ ਹੋਇਆ ਸੀ। ਉਹ ਕੁੱਟਦਾ ਕੁੱਟਦਾ ਡਿੱਗ ਪਿਆ, ਨਹੀਂ ਤਾਂ ਉਸ ਮੈਨੂੰ ਅਜੇ ਹੋਰ ਮਾਰਨਾ ਸੀ। ਗੁਰਿੰਦਰ ਦੀਆਂ ਦੋਵੇਂ ਭੈਣਾਂ ਜਿਹਨਾਂ ਦੀ ਉਮਰ ਚੌਦਾਂ ਅਤੇ ਪੰਦਰਾਂ ਸਾਲ ਹੈ, ਕਹਿ ਰਹੀਆਂ ਸਨ ਕਿ ਸਾਨੂੰ ਤਾਂ ਡੈਡੀ ਘਰੋਂ ਬਾਹਰ ਪੈਰ ਵੀ ਨਹੀਂ ਪਾਉਣ ਦਿੰਦਾ। ਪਹਿਲਾਂ ਮੰਮੀ ਨੂੰ ਕੁੱਟਦਾ ਹੁੰਦਾ ਸੀ ਤੇ ਹੁਣ ਜਦੋਂ ਦੀ ਉਹ ਪਾਗਲਾਂ ਦੇ ਹਸਪਤਾਲ ਵਿਚ ਦਾਖਲ ਹੋਈ ਹੈ, ਸਾਨੂੰ ਮਾਰਦਾ ਰਹਿੰਦਾ ਹੈ। ਅਸੀਂ ਘਰੋਂ ਬਹੁਤ ਹੀ ਦੁੱਖੀ ਹਾਂ। ਸਾਨੂੰ ਸਾਰਿਆਂ ਨੂੰ 'ਕੇਅਰ' 'ਚ ਲੈ ਲਉ। ਸਾਤੋਂ ਤੋਂ ਹੋਰ ਦੁੱਖ ਨਹੀਂ ਝੱਲਿਆ ਜਾਂਦਾ।

ਨਿਆਣੇ ਹੁੱਬਕੀਂ ਰੋ ਰਹੇ ਸਨ, ਮੇਰਾ ਮਨ ਪਾਟ ਗਿਆ। ਮੈਂ ਗੁਰਿੰਦਰ ਅਤੇ ਉਹਦੀਆਂ ਦੋਵਾਂ ਭੈਣਾਂ ਨੂੰ ਦਫ਼ਤਰ ਲੈ ਆਇਆ। ਨਿਆਣਿਆਂ ਨੇ ਦੱਸਿਆ ਕਿ ਉਹਨਾਂ ਦੇ ਦੂਜੇ ਦੋ ਭਰਾ ਕਿਸੇ ਵੀ ਸਕੂਲ ਵਿਚ ਨਹੀਂ ਜਾਂਦੇ, ਸਗੋਂ ਸੜਕਾਂ ਤੇ ਆਵਾਰਾ ਤੁਰੇ ਫਿਰਦੇ ਹਨ।

ਮੈਂ ਟੀਮ ਮੈਨੇਜਰ ਨਾਲ ਸਾਰੇ ਕੇਸ ਬਾਰੇ ਗੱਲ ਕਰਕੇ, ਯੋਗ ਕਾਰਵਾਈ ਤੋਂ ਬਾਅਦ ਨਿਆਣਿਆਂ ਨੂੰ, ਬੱਚਿਆਂ ਦੇ ਹੋਸਟਲ ਵਿਚ ਛੱਡ ਆਇਆ। ਫਿਰ ਉਹਨਾਂ ਦੇ ਬਾਪ ਅਤੇ ਬਾਕੀ ਦੇ ਦੋ ਭਰਾਵਾਂ ਨੂੰ ਮਿਲਣ ਚਲਾ ਗਿਆ।

ਜਦ ਮੈਂ ਘਰ ਗਿਆ ਤਾਂ ਮੋਹਣ ਸਿੰਘ ਦੀ ਘੁੱਟ ਪੀਤੀ ਹੋਈ ਸੀ। ਉਹ ਮੈਨੂੰ ਵੇਖ ਕੇ ਪੁੱਠਾ ਹੀ ਬੋਲਿਆ, "ਤੂੰ ਕੌਣ ਹੁੰਦੇ ਉਏ ਮੇਰੇ ਨਿਆਣਿਆਂ ਨੂੰ ਹੱਥ ਲਾਉਣ ਵਾਲਾ।"

ਮੈਂ ਮੋਹਣ ਸਿੰਘ ਨੂੰ ਦੱਸਿਆ ਕਿ ਸਾਡੇ ਕੋਲ ਹੋਰ ਹੁਣ ਕੋਈ ਚਾਰਾ ਨਹੀਂ। ਇੰਨੇ ਨੂੰ ਸੋਲ੍ਹਾਂ ਅਤੇ ਸਤਾਰਾਂ ਸਾਲਾਂ ਦੇ ਦੋਵੇਂ ਮੁੰਡੇ ਵੀ ਘਰ ਆ ਗਏ। ਜਦ ਉਹਨਾਂ ਨੂੰ, ਉਹਨਾਂ ਦੇ ਭਰਾ ਅਤੇ ਭੈਣਾਂ ਬਾਰੇ ਦੱਸਿਆ ਗਿਆ ਤਾਂ ਉਹ ਵੀ ਹਿਫਾਜ਼ਤ 'ਚ ਆਉਣ ਲਈ ਜ਼ੋਰ ਪਾਉਣ ਲੱਗੇ। ਮੋਹਣ ਸਿੰਘ ਨਾਲ ਹੋਰ ਗੱਲ ਕਰਨੀ ਫਜ਼ੂਲ ਸੀ ਕਿਉਂਕਿ ਉਹ ਦਾਰੂ ਦੀ ਲੋਰ 'ਚ ਅਵਾ ਤਵਾ ਬੋਲੀ ਜਾ ਰਿਹਾ ਸੀ। ਮੈਂ ਬਾਕੀ ਦੇ

ਦੋ ਨਿਆਣੇ ਵੀ ਨਾਲ ਲੈ ਆਇਆ ਅਤੇ ਬੱਚਿਆਂ ਦੇ ਇਕ ਹੋਸਟਲ ਵਿਚ ਉਹਨਾਂ ਦੇ ਰਹਿਣ ਦਾ ਵੀ ਪ੍ਰਬੰਧ ਕਰ ਦਿੱਤਾ।

ਟੀਮ ਮੈਨੇਜਰ ਨੇ ਮੇਰੇ ਨਾਲ ਇਕ ਗੋਰੀ ਸੋਸ਼ਲ ਵਰਕਰ ਲਾ ਕੇ, ਇਹ ਕੇਸ ਮੇਰੇ ਸਪੁੱਰਦ ਕਰ ਦਿੱਤਾ। ਬੱਚਿਆਂ ਅਤੇ ਮੋਹਣ ਸਿੰਘ ਨਾਲ ਬਾਅਦ 'ਚ ਕਈ ਮੁਲਾਕਾਤਾਂ ਤੋਂ ਪਤਾ ਲੱਗਾ ਕਿ ਉਹ ਆਪਣੀ ਪਤਨੀ ਨੂੰ ਇੰਨਾ ਜ਼ਿਆਦਾ ਤੰਗ ਕਰਦਾ ਸੀ ਕਿ ਉਹ ਵਿਚਾਰੀ ਪਾਗਲ ਹੋ ਗਈ। ਮੋਹਣ ਸਿੰਘ ਨੇ ਇਸੇ ਆਧਾਰ ਤੇ ਤਲਾਕ ਲੈ ਲਿਆ ਕਿ ਉਹਦੀ ਪਤਨੀ ਪਾਗਲ ਹੈ। ਇਸ ਤੋਂ ਬਾਅਦ ਪੰਜਾਂ ਨਿਆ-ਣਿਆਂ ਨੂੰ ਆਪਣੀ ਬੁੱਢੀ ਮਾਂ ਕੋਲ ਸਿੱਟ ਕੇ, ਮੋਹਣ ਸਿੰਘ ਜਹਾਜ਼ ਚੜ੍ਹ ਕੇ ਇੰਡੀਆ ਚਲਾ ਗਿਆ। ਪਿੰਡ ਜਾਣ ਤੇ ਇਹਨੇ ਆਪਣਾ ਵਾਹਵਾ ਗੁੱਡਾ ਬੰਨ੍ਹਿਆ ਕਿ ਉਹ ਵਲੈਤ 'ਚ ਬਹੁਤ ਵੱਡਾ ਵਿਉਪਾਰੀ ਹੈ ਅਤੇ ਲੱਖਾਂ 'ਚ ਖੇਡਦਾ ਹੈ। ਵਲੈਤ ਦੀ ਝੂਠੀ ਚਮਕ ਦਮਕ ਦੇ ਜਾਲ 'ਚ ਸੁਰਿੰਦਰ ਕੌਰ ਦੇ ਮਾਪੇ ਫਸ ਗਏ। ਉਹਨਾਂ ਕੁੜੀ ਦਾ ਵਿਆਹ ਕਰ ਦਿੱਤਾ। ਮੋਹਣ ਸਿੰਘ ਕੁੱਝ ਦੇਰ ਸੁਰਿੰਦਰ ਨਾਲ ਗੁਲਛਰੇ ਉਡਾਉਂਦਾ ਰਿਹਾ ਅਤੇ ਵਲੈਤ ਸੱਦਣ ਦਾ ਵਾਇਦਾ ਕਰਕੇ ਵਾਪਿਸ ਬਰਤਾਨੀਆਂ ਆ ਗਿਆ। ਨਿਆ-ਣਿਆਂ ਨੇ ਸੁਰਿੰਦਰ ਕੌਰ ਦੀਆਂ ਚਿੱਠੀਆਂ ਮੈਨੂੰ ਦੇ ਦਿੱਤੀਆਂ ਜੋ ਮੋਹਣ ਸਿੰਘ ਦੇ ਝੂਠ ਦੀ ਗੁਆਹੀ ਦਿੰਦੀਆਂ ਹਨ। ਸੁਰਿੰਦਰ ਪਹਿਲੀ ਚਿੱਠੀ 'ਚ ਲਿਖਦੀ ਹੈ :

ਲਿਖਤੁਮ ਸੁਰਿੰਦਰ ਕੌਰ— ਅੱਗੇ ਮਿਲੇ ਮੇਰੇ ਪਿਆਰੇ ਪਤੀ ਮੋਹਣ ਸਿੰਘ ਜੀ ਨੂੰ ਪਿਆਰ ਭਰੀ ਸਤਿ ਸ੍ਰੀ ਅਕਾਲ। ਅਸੀਂ ਇਥੇ ਰਾਜ਼ੀ ਖੁਸ਼ੀ ਹਾਂ। ਆਪ ਦੀ ਰਾਜ਼ੀ ਖੁਸ਼ੀ ਲਈ ਪ੍ਰਮਾਤਮਾ ਪਾਸੋਂ ਹਰ ਵਕਤ ਸੁੱਖ ਦੀ ਮੰਗ ਕਰਦੇ ਹਾਂ ਤੇ ਹਮੇਸ਼ਾ ਹੀ ਕਰਦੇ ਰਹਾਂਗੇ। ਅੱਗੇ ਸਮਾਚਾਰ ਇਹ ਹੈ ਕਿ ਆਪ ਦਾ ਪਾਇਆ ਹੋਇਆ ਖ਼ਤ ਮਿਲ ਗਿਆ। ਪੜ੍ਹ ਕੇ ਰਾਜ਼ੀ ਖੁਸ਼ੀ ਦਾ ਪਤਾ ਲੱਗ ਗਿਆ ਹੈ। ਹੋਰ ਤੁਸੀਂ ਇਹ ਲਿਖਿਆ ਹੈ ਕਿ ਮੀਕਾ ਪੈਸਿਆਂ ਦਾ ਮਿਹਣਾ ਦਿੰਦਾ ਸੀ। ਉਹ ਮਜਬੂਰ ਸੀ। ਤੁਸੀਂ ਕਿਹਾ ਸੀ ਕਿ ਜਿੰਦੋਂ ਜਦੋਂ ਮੈਂ ਵਾਪਸ ਇੰਗਲੈਂਡ ਜਾਵਾਂਗਾ ਪੈਸੇ ਭੇਜ ਦੇਵਾਂਗਾ। ਮੀਕਾ ਕਹਿੰਦਾ ਹੈ ਕਿ ਤੈਨੂੰ ਉਹਨੇ ਪੈਸੇ ਕੀ ਭੇਜਣੇ ਆ, ਉਹ ਤਾਂ ਤੇਰੇ ਪੈਸੇ ਵੀ ਤੇਰੇ ਕੋਲੋਂ ਲੈ ਗਿਆ। ਹਰ ਕੋਈ ਪੈਸੇ ਦਾ ਮਿਹਣਾ ਨਹੀਂ ਦਿੰਦਾ ਇਹ ਦਿਲ 'ਚੋਂ ਭੁਲੇਖਾ ਕੱਢ ਦਿਉ। ਅਜੇ ਤੱਕ ਤੁਸੀਂ ਮੈਨੂੰ ਰਾਹਦਾਰੀ ਟਿੱਕਟ ਵੀ ਨਹੀਂ ਭੇਜੀ। ਮੈਂ ਅੱਕ ਕੇ ਇਹ ਅਖੀਰਲੀ ਚਿੱਠੀ ਪਾਉਣ ਲੱਗੀ ਹਾਂ, ਜੇਕਰ ਮੈਨੂੰ ਇੰਗਲੈਂਡ ਨਹੀਂ ਮੰਗਵਾਉਣਾ ਤਾਂ ਮੈਨੂੰ ਵੀ ਆਉਣ ਦੀ ਕੋਈ ਲੋੜ ਨਹੀਂ। ਮੇਰੇ ਕੋਲ ਕੋਈ ਪੈਸਾ ਨਹੀਂ ਹੈ। ਜੇਕਰ ਪੈਸੇ ਭੇਜੋਗੇ ਤਾਂ ਮੈਂ ਆਪ ਜੀ ਨੂੰ ਚਿੱਠੀ ਪਾ ਦੇਵਾਂਗੀ। ਜੇਕਰ ਪੈਸੇ ਨਾ ਭੇਜੇ ਤਾਂ ਚਿੱਠੀ ਦੀ ਬਿਲਕੁਲ ਉਡੀਕ ਨਾ ਕਰਨਾ। ਹੋਰ ਜਦ ਤੁਸੀਂ ਇਥੇ ਆਏ ਸੀ ਤਾਂ ਉਦੋਂ ਬਹੁਤ ਗੱਲਾਂ ਕਰਦੇ ਸੀ ਕਿ ਮੈਨੂੰ ਤਿੰਨ ਲੱਖ ਪੌਂਡ ਮਿਲ



ਗਿਆ ਹੈ। ਮੇਰੇ ਸਾਰੇ ਮੁਕੱਦਮੇ ਖ਼ਤਮ ਹੋ ਗਏ ਹਨ। ਇਹ ਸਭ ਝੂਠ ਹੀ ਸੀ, ਨਹੀਂ ਤਾਂ ਕਿਹੜਾ ਇਨਸਾਨ ਹੈ ਕਿ ਉਹਦੀ ਤੀਵੀਂ ਘਰ 'ਚ ਬੜੀ ਔਖੀ ਹੋ ਕੇ ਗੁਜ਼ਾਰਾ ਕਰਦੀ ਹੋਵੇ ਤੇ ਉਹਦਾ ਆਦਮੀ ਉਹਨੂੰ ਕਾਣੀ ਕੌਡੀ ਤੱਕ ਨਾ ਭੇਜੇ। ਹੋਰ ਮੈਂ ਵਾਲੀਆਂ ਜ਼ਰੂਰ ਹੀ ਵੇਚ ਦਿੱਤੀਆਂ ਸਨ ਅਤੇ ਦੇਸੂ ਨੂੰ ਪੈਸੇ ਦੇ ਦਿੱਤੇ ਸਨ। ਹੋਰ ਜਿਹੜਾ ਦੁਕਾਨ ਵਾਲਾ ਪੱਪੂ ਹੈ ਉਹ ਵੀ ਚਾਰ ਸੌ ਸੱਠ ਰੁਪਏ ਮੰਗਦਾ ਹੈ ਕਿ ਤੁਸੀਂ ਆਪਣੇ ਕਪੜੇ ਅਤੇ ਸੈਂਟ ਲਿਆ ਸੀ। ਉਹ ਮੇਰੇ ਭਰਾਵਾਂ ਨੂੰ ਰੋਜ਼ ਮਿਹਣੇ ਮਾਰਦਾ ਹੈ। ਮੈਨੂੰ ਦਸੋ ਮੈਂ ਪੈਸੇ ਕਿਥੋਂ ਦੇਵਾਂ? ਭਾ ਜੀ ਕੇਵਲ ਜਰਮਨ ਚਲਾ ਗਿਆ ਹੈ।

ਹੋਰ ਸਾਨੂੰ ਪਤਾ ਲੱਗਾ ਹੈ ਕਿ ਤੁਸੀਂ ਘਰ ਬਿਲਕੁਲ ਨਹੀਂ ਜਾਂਦੇ ਅਤੇ ਨਾ ਹੀ ਤੁਸੀਂ ਨਿਆਣਿਆਂ ਦੇ ਕੋਲ ਰਹਿੰਦੇ ਹੋ। ਸਾਰੇ ਪੰਜਾਬ ਦਾ ਝੂਠ ਤੁਹਾਡੇ ਕੋਲ ਹੀ ਹੈ। ਹੋਰ ਤੁਸੀਂ ਹੁਣ ਕੰਮ ਕਿਉਂ ਨਹੀਂ ਕਰਦੇ? ਕੀ ਗੱਲ ਹੈ? ਝੂਠ ਬੋਲਣਾ ਛੱਡ ਦਿਉ। ਤੁਸੀਂ ਬਹੁਤ ਭਾਰੇ ਕਬੀਲਦਾਰ ਹੋ। ਹੋਰ ਮੇਰੇ ਭਰਾਵਾਂ ਨੂੰ ਵੱਧ ਘੱਟ ਗੱਲ ਲਿਖਣ ਦੀ ਕੋਈ ਲੋੜ ਨਹੀਂ। ਇਹ ਰਿਵਾਜ ਤੁਹਾਡੇ ਘਰ 'ਚ ਹੀ ਹੈ ਕਿ ਭਰਾਵਾਂ ਨੂੰ ਇਕ ਦੂਜੇ ਦੇ ਬਰਖ਼ਿਲਾਫ਼ ਕਰਨਾ, ਸਾਡੇ ਨਹੀਂ। ਹੋਰ ਮੈਂ ਤੁਹਾਨੂੰ ਜਾਣ ਲੱਗਿਆਂ ਕਿਹਾ ਸੀ ਕਿ ਤੁਸੀਂ ਮੈਨੂੰ ਦੋ ਕੋਟੀਆਂ ਤੇ ਜੁੱਤੀ ਭੇਜ ਦਿਉ ਪਰ ਤੁਸੀਂ ਕੁੱਝ ਵੀ ਨਹੀਂ ਭੇਜਿਆ। ਹੋਰ ਮੈਂ ਤੁਹਾਨੂੰ ਇਹ ਕਹਿ ਰਹੀ ਹਾਂ ਕਿ ਤੁਸੀਂ ਹੁਣ ਮੈਨੂੰ ਦੋ ਸੂਟ ਪਲੇਨ, ਇਕ ਕਾਲੇ ਰੰਗ ਦਾ ਤੇ ਦੂਸਰਾ ਬਰਾਊਨ ਰੰਗ ਦਾ, ਛੇਤੀ ਤੋਂ ਛੇਤੀ ਭੇਜ ਦਿਉ। ਹੋਰ ਤੁਸੀਂ ਮੈਨੂੰ ਕਿਹਾ ਸੀ ਕਿ ਸੁਰਿੰਦਰ ਮੈਂ ਤੈਨੂੰ ਖਰਚਾ ਜ਼ਰੂਰ ਪਾਇਆ ਕਰੂੰਗਾ, ਉਹ ਵੀ ਨਹੀਂ ਭੇਜਿਆ। ਕੀ ਗੱਲ ਹੈ?

ਮੈਂ ਥੋਹੜੇ ਜਿਹੇ ਪੈਸੇ ਕਿਸੇ ਦੇ ਦੇਣੇ ਸਨ। ਜਿਹੜਾ ਹੋਰ ਸੋਨਾ ਸੀ ਉਹ ਅਸੀਂ ਕਾਲੇ ਨਾਲ ਜਾ ਕੇ ਹਿਸਾਬ ਕਰਾਇਆ ਸੀ ਤਾਂ ਸਾਨੂੰ ਕੋਲੋਂ ਚਾਰ ਸੌ ਰੁਪਿਆ ਦੇਣਾ ਪਿਆ। ਉਹ ਵੀ ਵਿਕ ਗਿਆ ਹੈ। ਪਰ ਹੁਣ ਮੇਰੇ ਕੋਲ ਇਕ ਮੁੰਦੀ ਰਹਿੰਦੀ ਹੈ। ਹੋਰ ਹੁਣ ਮੈਨੂੰ ਥੋਹੜੇ ਪੈਸੇ ਵੀ ਚਾਹੀਦੇ ਹਨ। ਹੋਰ ਜਿਹੜਾ ਤੁਹਾਨੂੰ ਭਾਪੇ ਨੇ ਲਿਖਵਾਇਆ ਹੈ, ਉਹ ਤੁਸੀਂ ਜ਼ਰੂਰ ਭੇਜ ਦੇਣਾ। ਉਹਨਾਂ ਨੇ ਤੁਹਾਨੂੰ ਇੰਨੀ ਵਾਰ ਪੈਸੇ ਦਿੱਤੇ ਸਨ ਤੇ ਹੁਣ ਤੁਸੀਂ ਵੀ ਉਹਨਾਂ ਨੂੰ ਭੇਜ ਦਿਉ। ਮੈਂ ਇਹਨਾਂ ਕੋਲੋਂ ਪਰਨੋਟ ਕਰਵਾ ਲਵਾਂਗੀ ਤੁਹਾਡੇ ਨਾਂ ਦਾ। ਹੋਰ ਮੈਂ ਤੁਹਾਨੂੰ ਬਾਰ ਬਾਰ ਤਾਗੀਦ ਕਰਦੀ ਹਾਂ ਕਿ ਤੁਸੀਂ ਇਹ ਪੈਸੇ ਜ਼ਰੂਰ ਭੇਜ ਦੇਣੇ ਤੇ ਥੋੜ੍ਹੇ ਚਿਰ ਨੂੰ ਤੁਹਾਨੂੰ ਇਹ ਪੈਸੇ ਇੰਗਲੈਂਡ ਆ ਜਾਣਗੇ?"

ਇਹੀ ਚਿੱਠੀ 26-5-86 ਦੀ ਲਿਖੀ ਹੋਈ ਸੀ। ਦੂਸਰੀ ਚਿੱਠੀ 22-6-86 ਦੀ ਲਿਖੀ ਹੋਈ ਹੈ।

ਲਿਖਤੁਮ ਸੁਰਿੰਦਰ ਕੌਰ— ਅੱਗੇ ਮਿਲੇ ਮੇਰੇ ਪਿਆਰੇ ਪਤੀ ਮੋਹਣ ਸਿੰਘ ਨੂੰ ਪਿਆਰ ਭਰੀ ਸਤਿ ਸ੍ਰੀ ਆਕਾਲ । ਹੋਰ ਅਸੀਂ ਸਾਰੇ ਇਥੇ ਰਾਜ਼ੀ ਖੁਸ਼ੀ ਹਾਂ । ਆਪ ਦੀ ਰਾਜ਼ੀ ਖੁਸ਼ੀ ਪ੍ਰਮਾਤਮਾ ਪਾਸੋਂ ਹਰ ਟਾਇਮ ਸੁੱਖ ਦੀ ਉਮੰਗ ਕਰਦੇ ਹਾਂ ਤੇ ਹਮੇਸ਼ਾ ਕਰਦੇ ਰਹਾਂਗੇ ।

ਅੱਗੇ ਸਮਾਚਾਰ ਇਹ ਹੈ ਕਿ ਮੈਂ ਆਪ ਦਾ ਖ਼ਤ ਉਡੀਕ ਕੇ ਆਪ ਨੂੰ ਚਿੱਠੀ ਲਿਖਣ ਲੱਗੀ ਹਾਂ । ਪਰ ਆਪ ਨੇ ਤਾਂ ਲਿਖ ਦਿੱਤਾ ਹੈ ਕਿ ਮੈਂ ਤੈਨੂੰ ਟਿਕਟ ਤੇ ਰਾਹਦਾਰੀ ਨਹੀਂ ਭੇਜਣੀ । ਮੈਨੂੰ ਬਹੁਤ ਖੁਸ਼ੀ ਹੈ ਕਿ ਤੁਸੀਂ ਮੈਨੂੰ ਚਿੱਠੀ ਬੇਸ਼ਕ ਨਾ ਭੇਜੋ ਪਰ ਮੈਂ ਪਿਤਾ ਜੀ ਦੀ ਪੱਗ ਨੂੰ ਦਾਗ ਨਹੀਂ ਲੱਗਣ ਦੇਣਾ ਤੇ ਨਾ ਹੀ ਘਰ ਘਰ ਰੁਲਣਾ ਹੈ । ਮੈਂ ਦਿਹਾੜੀ ਕਰ ਕੇ ਰੋਟੀ ਖਾ ਲਵਾਂਗੀ ਪਰ ਥੋਹੜੀ ਜਿਹੀ ਸ਼ਰਮ ਮਾਰਦੀ ਹੈ । ਹੋਰ ਤਹਾਨੂੰ ਇੰਗਲੈਂਡ ਵਿਚ ਪ੍ਰਮਾਤਮਾ ਠੀਕ ਠਾਕ ਰੱਖੇ ਤੇ ਤੁਹਾਡੀ ਲੰਮੀ ਉਮਰ ਕਰੇ । ਮੈਂ ਸਦਾ ਇਹੀ ਕੁਝ ਮੰਗਦੀ ਹਾਂ । ਹੋਰ ਤੁਸੀਂ ਹੁਣ ਇੰਗਲੈਂਡ ਜਾ ਕੇ ਬਦਲ ਗਏ ਹੋ ਪਰ ਮੈਂ ਤਾਂ ਉਹੀ ਸੁਰਿੰਦਰ ਹਾਂ, ਹੁਣ ਮੈਂ ਕੋਈ ਬਦਲ ਤਾਂ ਨਹੀਂ ਗਈ । ਹੋਰ ਤੁਸੀਂ ਸਾਡੇ ਤਿੰਨਾਂ ਭੈਣ ਭਰਾਵਾਂ ਵਿਚ ਫੁੱਟ ਪਾਉਣ ਦੀ ਕੋਸ਼ਿਸ਼ ਨਾ ਕਰੋ । ਮੇਰੇ ਕੋਲ ਕੋਈ ਪੰਜ ਸੱਤ ਭਰਾ ਨਹੀਂ ਹਨ ਸਿਰਫ ਦੋ ਭਰਾ ਹੀ ਹਨ । ਸਾਡੀਆਂ ਅੱਖਾਂ ਦੇ ਤਾਰੇ ਹਨ । ਅਸੀਂ ਸਾਰਾ ਪ੍ਰੀਵਾਰ ਇਹਨਾਂ ਦੇ ਆਸਰੇ ਹੀ ਜਿਉਂਦੇ ਹਾਂ । ਹੋਰ ਤੁਸੀਂ ਮੈਨੂੰ ਇਹ ਦਸੋ ਕਿ ਤੁਸੀਂ ਆਪਣੇ ਘਰ ਕਿਉਂ ਨਹੀਂ ਜਾਂਦੇ, ਉਥੇ ਕੀ ਗੱਲ ਹੈ ? ਹੋਰ ਤੁਸੀਂ ਮੈਨੂੰ ਕਹਿੰਦੇ ਹੁੰਦੇ ਸੀ ਕਿ ਉਥੇ ਮੇਰਾ ਤਿੰਨ ਲੱਖ ਰੁਪਿਆ ਹੈ ਪਰ ਮੈਨੂੰ ਤਾਂ ਕੁਝ ਵੀ ਨਜ਼ਰ ਨਹੀਂ ਆਉਂਦਾ । ਹੋਰ ਭਰਾ ਕੇਵਲ ਦੀ ਚਿੱਠੀ ਆਈ ਸੀ. ਉਸ ਨੇ ਤੁਹਾਡਾ ਟੈਲੀਫੋਨ ਨੰਬਰ ਮੰਗਿਆ ਹੈ ਉਹ ਮੈਨੂੰ ਭੇਜ ਦੇਣਾ ਤੇ ਮੈਂ ਉਸ ਨੂੰ ਚਿੱਠੀ 'ਤੇ ਲਿਖ ਦੇਵਾਂਗੀ । ਹੋਰ ਸਾਰਾ ਪ੍ਰੀਵਾਰ ਠੀਕ ਠਾਕ ਹੈ । ਤੁਸੀਂ ਕੋਈ ਫਿਕਰ ਨਾ ਕਰਨਾ । ਹੋਰ ਸਾਡੇ ਸਾਰੇ ਪ੍ਰੀਵਾਰ ਵਲੋਂ ਆਪ ਨੂੰ ਸਤਿ ਸ੍ਰੀ ਅਕਾਲ ਤੇ ਬੱਚਿਆਂ ਨੂੰ ਪਿਆਰ । ਹੋਰ ਖੱਤ ਦਾ ਜੁਆਬ ਜਲਦੀ ਦੇਣਾ, ਜ਼ਰੂਰੀ ਤਾਗੀਦ ਹੈ । ਹੋਰ ਖਤ ਲਿਖਣ ਲੱਗੀ ਤੋਂ ਤੁਹਾਡੀ ਸ਼ਾਨ ਦੇ ਖਿਲਾਫ ਕੋਈ ਗੱਲ ਲਿਖੀ ਗਈ ਹੋਵੇ ਤਾਂ ਮੁਆਫ ਕਰਨਾ । ਹੁਣ ਭਾਪਾ ਜੀ ਕੋਲ ਬੈਠ ਕੇ ਚਿੱਠੀ ਲਿਖਾਉਣ ਲੱਗੇ ਆ ।

ਪੁੱਤਰ ਮੋਹਣ ਸਿੰਘ ਮੈਂ ਜ਼ਮੀਨ ਲੈਣੀ ਹੈ ਇਸ ਲਈ ਮੈਨੂੰ ਥੋੜ੍ਹੀ ਮਦਦ ਦਿਉ । ਹੋਰ ਮੈਂ ਕੇਵਲ ਕੋਲੋਂ ਲੈ ਲਈ ਹੈ । ਹੁਣ ਤੀਹ ਹਜ਼ਾਰ ਰੁਪਿਆ ਇਕੱਠਾ ਕਰਨਾ ਹੈ ਤੇ ਤੂੰ ਮੈਨੂੰ ਵੀਹ ਹਜ਼ਾਰ ਰੁਪਿਆ ਭੇਜ ਦੇ, ਮੈਂ ਤੈਨੂੰ ਛੇਤੀ ਹੀ ਵਾਪਿਸ ਕਰ ਦੇਵਾਂਗਾ ।ਬਾਕੀ ਦਾ ਦੱਸ ਹਜ਼ਾਰ, ਮੈਂ ਅੱਜ ਹੀ ਸੋਹਣ ਕੋਲੋਂ ਲੈਣ ਚਲਿਆ ਹਾਂ । ਜੇਕਰ ਤੂੰ ਮੈਨੂੰ ਪੈਸੇ ਭੇਜਣੇ ਹਨ ਤਾਂ ਵੀ ਜੇ ਨਹੀਂ ਭੇਜਣੇ ਤਾਂ ਵੀ ਮੈਨੂੰ ਛੇਤੀ ਤੋਂ



ਛੇਤੀ ਪਤਾ ਦੇਣਾ ਜ਼ਰੂਰੀ ਤਾਗੀਦ ਹੈ । ਹੋਰ ਸਾਰੇ ਠੀਕ ਠਾਕ ਹਨ ਤੁਸੀਂ ਕੋਈ ਫਿਕਰ ਨਾ ਕਰਨਾ । ਹੋਰ ਮੈਨੂੰ ਖਤ ਮਿਲਦੇ ਸਾਰ ਹੀ ਪਤਾ ਦੇਣਾ । ਇਹ ਖ਼ਤ ਨਾ ਸਮਝਣਾ, ਤਾਰ ਸਮਝਣਾ । ਹੋਰ ਕਿਤੋਂ ਕੋਈ ਖ਼ਤ ਆਇਆ ਹੋਵੇ ਤਾਂ ਪਤਾ ਦੇਣਾ । ਆਪ ਦੇ ਖਤ ਦੀ ਉਡੀਕ ਵਿਚ ।

ਆਪ ਦਾ ਪਿਤਾ, ਜਰਨੈਲ ਸਿੰਘ ।

ਸੋਸ਼ਲ ਵਰਕਰ ਦੋਸਤ ਨੇ ਹੋਰ ਦਸਿਆ : ਮੋਹਣ ਸਿੰਘ ਨੇ ਦੂਜੇ ਵਿਆਹ ਦੀ ਸੁਰਿੰਦਰ ਨੂੰ ਤਾਂ ਕੀ ਮੰਗਾਉਣਾ ਸੀ ਸਗੋਂ ਇਥੇ ਜਰਮਨੀ ਤੋਂ ਆਈ ਇਕ ਔਰਤ ਨਾਲ ਪੇਚਾ ਪਾ ਬੈਠਾ । ਜਰਮਨੀ ਵਾਲੀ ਔਰਤ ਇਥੇ ਵਿਜ਼ਟਰ-ਸੈਰ ਕਰਨ ਆਈ ਸੀ ਅਤੇ ਉਹਦੇ ਰਿਸ਼ਤੇਦਾਰਾਂ ਪੱਕੇ ਹੋਣ ਦੇ ਲਾਲਚ 'ਚ ਮੋਹਣ ਸਿੰਘ ਦੇ ਗਲ ਪਾ ਦਿੱਤੀ । ਨਾਲੇ ਮੋਹਣ ਸਿੰਘ ਨੇ ਇੰਡੀਆ ਕਰਾ ਕੇ ਆਏ ਆਪਣੇ ਵਿਆਹ ਬਾਰੇ ਕਿਸੇ ਕੋਲ ਧੂਹ ਤੱਕ ਨਹੀਂ ਸੀ ਕੱਢੀ । ਕੁੱਝ ਮਹੀਨੇ ਵਰਤ ਕੇ ਮੋਹਣ ਨੇ ਜਰਮਨੀ ਤੋਂ ਆਈ ਔਰਤ ਨੂੰ ਘਰੋਂ ਤੁਰਦਾ ਕੀਤਾ ।

ਅੱਜ ਕੱਲ੍ਹ ਮੋਹਣ ਸਿੰਘ ਮਾਰਾ ਮਾਰਾ ਸੜਕਾਂ ਕੱਛਦਾ ਫਿਰਦਾ ਹੈ ਅਤੇ ਕੋਈ ਉਹਨੂੰ ਮੂੰਹ ਨਹੀਂ ਲਾਉਂਦਾ । ਨਿਆਣੇ ਆਪਣੇ ਪਿਉ ਦੀ ਸ਼ਕਲ ਤੱਕ ਨਹੀਂ ਦੇਖਣੀ ਚਾਹੁੰਦੇ ਤੇ ਉਹ ਸਰਕਾਰੀ ਹਿਫ਼ਾਜ਼ਤ ਵਿਚ ਗੋਰਿਆਂ ਦੇ ਰੰਗ ਵਿਚ ਰੰਗੇ ਜਾ ਰਹੇ ਹਨ । ਮੋਹਣ ਸਿੰਘ ਦੀ ਬੁੱਢੀ ਮਾਂ ਇਸ ਸਾਰੇ ਡਰਾਮੇ ਤੋਂ ਦੁਖੀ ਮਰਨ ਕਿਨਾਰੇ ਪਈ ਹੈ । ਮੋਹਣ ਸਿੰਘ ਦੀ ਪਹਿਲੀ ਪਤਨੀ ਪਾਗ਼ਲਾਂ ਦੇ ਹਸਪਤਾਲ 'ਚ ਬੈਠੀ ਆਪਣੇ ਹੱਡ ਗਾਲ ਰਹੀ ਹੈ ਅਤੇ ਸੁਰਿੰਦਰ ਇੰਡੀਆ ਬੈਠੀ ਸੜ ਭੁੱਜ ਰਹੀ ਹੈ ।

ਮੈਨੂੰ ਇਕ ਦਿਨ ਸੜਕ 'ਤੇ ਜਲੇਬੀ ਵੱਲ ਪਾਉਂਦਾ ਹੋਇਆ ਮੋਹਣ ਸਿੰਘ ਮਿਲਿਆ ਸੀ । ਮੈਨੂੰ ਦੇਖਦੇ ਸਾਰ ਹੀ ਉਹ ਗਾਲ੍ਹਾਂ ਬਕਣ ਲੱਗ ਪਿਆ । ਮੈਂ ਦਫ਼ਤਰ ਆ ਕੇ ਉਹਦੇ ਵਾਲੀ ਫਾਇਲ ਬੰਦ ਕਰ ਦਿੱਤੀ । ਹੁਣ ਨਿਆਣਿਆਂ ਲਈ ਕੋਈ ਏਸ਼ੀਅਨ ਪ੍ਰੀਵਾਰ ਲੱਭ ਰਿਹਾਂ, ਜਿਥੇ ਉਹਨਾਂ ਨੂੰ ਫੌਸਟਰ ਕੀਤਾ ਜਾ ਸਕੇ ਪਰ ਕੋਈ ਪ੍ਰੀਵਾਰ ਮਿਲ ਨਹੀਂ ਰਿਹਾ । ਮੇਰੇ ਨਾਲ ਦੀ ਗੋਰੀ ਸੋਸ਼ਲ ਵਰਕਰ ਨਿਆਣਿਆਂ 'ਤੇ ਪੁੱਠੀ ਪੋਚ ਚਾੜ੍ਹ ਰਹੀ ਹੈ ਅਤੇ ਜਿੰਨਾਂ ਕੁ ਕੰਮ ਮੈਂ ਕੀਤਾ ਸੀ ਕਿ ਨਿਆਣੇ ਆਪਣੀ ਹਿੰਦੁਸਤਾਨੀ ਹੋਂਦ ਨੂੰ ਕਾਇਮ ਰੱਖ ਸਕਣ, ਗੋਰੀ ਸੋਸ਼ਲ ਵਰਕਰ ਉਹਦੀ ਫੱਟੀ ਪੋਚ ਦਿੱਤੀ ਹੈ । ਨਸਲਵਾਦੀ ਢਾਂਚਾ ਬੱਚਿਆਂ ਨੂੰ ਗੋਰਿਆਂ ਦੇ ਸਭਿਆਚਾਰ 'ਚ ਰੰਗ ਰਿਹਾ ਹੈ ਅਤੇ ਇਸੇ ਕਰ ਕੇ ਨਿਆਣੇ ਹੁਣ ਨਾ ਤਾਂ ਪੰਜਾਬੀ 'ਚ ਗੱਲ ਹੀ ਕਰਦੇ ਹਨ ਅਤੇ ਨਾ ਹੀ ਦੇਸੀ ਖਾਣੇ ਨੂੰ ਖਾਣ ਦੀ ਕਦੇ ਇੱਛਾ ਜ਼ਾਹਿਰ ਕਰਦੇ ਹਨ । ਮੈਂ ਬਥੇਰੀ ਮਗਜ਼-ਪੱਚੀ ਕਰ ਬੈਠਾਂ ਪਰ ਇਕੱਲਾ ਦੇਸੀ ਸੋਸ਼ਲ ਵਰਕਰ ਹੋਣ ਕਰ ਕੇ ਮੇਰੀ ਕੋਈ ਪੇਸ਼ ਨਹੀਂ ਜਾਂਦੀ । ਮੇਰਾ ਇਸ ਗੋਰੀ ਟੀਮ ਨੇ ਜੀਉਣਾ ਦੁੱਭਰ ਕੀਤਾ ਪਿਆ ਹੈ ਅਤੇ ਜਦ ਵੀ ਮੈਂ ਕਿਸੇ ਦੇਸੀ ਨੁਕਤੇ ਬਾਰੇ ਗੱਲ ਕਰਦਾਂ, ਸਾਰੇ ਗੋਰੇ ਗੋਰੀਆਂ ਮੁਸਕੜੀਂ ਹਾਸਾ ਹੱਸਣ ਲੱਗ ਪੈਂਦੇ ਹਨ ।

## ਗੋਰੀ ਮਹਿਬੂਬਾ

ਤੇਤੀ ਵਰ੍ਹਿਆਂ ਦੀ ਸ਼ਹਿਨਾਜ਼ ਨੂੰ ਪਾਕਿਸਤਾਨ ਤੋਂ ਆਇਆਂ ਢਾਈ ਕੁ ਵਰ੍ਹੇ ਹੋ ਗਏ ਸਨ ਪਰ ਉਹਨੇ ਵਲੈਤ ਪਹੁੰਚ ਕੇ ਇਕ ਦਿਨ ਵੀ ਸੁਖ ਦਾ ਜੀਵਨ ਨਹੀਂ ਸੀ ਹੰਢਾਇਆ। ਸ਼ਹਿਨਾਜ਼ ਦੇ ਖਾਵੰਦ ਖ਼ਾਨ ਦਾ ਹੈਲਨ ਨਾਂ ਦੀ ਗੋਰੀ ਨਾਲ ਇਸ਼ਕ ਚਲ ਰਿਹਾ ਸੀ ਅਤੇ ਉਹਨੇ ਗੋਰੀ ਮਹਿਬੂਬਾ ਨੂੰ ਛਾਤੀ 'ਤੇ ਮੂੰਗ ਦਲਣ ਵਾਂਗ ਆਪਣੇ ਘਰ 'ਚ ਹੀ ਰੱਖਿਆ ਹੋਇਆ ਸੀ। ਖ਼ਾਨ ਅਤੇ ਗੋਰੀ ਹੈਲਨ ਦਾ ਸ਼ਹਿਨਾਜ਼ ਨਾਲ ਵਰਤਾਵ ਬੜਾ ਅੱਥਰਾ ਸੀ। ਸ਼ਹਿਨਾਜ਼ ਘਰ ਦਾ ਸਾਰਾ ਚੁਲ੍ਹਾ ਚੌਂਕਾ ਕਰਦੀ ਅਤੇ ਉਹ ਦੋਵੇਂ ਉਸ ਨੂੰ ਦਾਸੀਆਂ ਵਾਂਗ ਵਰਤਦੇ। ਗਾਲ੍ਹਾਂ ਬਕਦੇ, ਕੁੱਟਦੇ ਮਾਰਦੇ ਪਰ ਸਰੀਰ ਦੀ ਮਾੜਚੂ ਜਿਹੀ ਸ਼ਹਿਨਾਜ਼ ਸਭ ਕੁਝ ਸਹੀ ਜਾਂਦੀ ਕਿ ਕਿਸੇ ਦਿਨ ਤਾਂ ਅੱਲ੍ਹਾ ਖੈਰ ਕਰੇਗਾ। ਸ਼ਹਿਨਾਜ਼ ਨੂੰ ਆਪਣੇ ਨਾਲੋਂ ਆਪਣੀਆਂ ਦੋ ਬੜੀਆਂ ਹੀ ਪਿਆਰੀਆਂ ਚੌਦਾਂ ਅਤੇ ਪੰਦਰਾਂ ਸਾਲਾਂ ਦੀ ਉਮਰ ਦੀਆਂ ਬੱਚੀਆਂ ਦਾ ਫ਼ਿਕਰ ਬਹੁਤਾ ਸੀ ਜੋ ਸਭ ਕੁਝ ਦੇਖ ਕੇ ਵੀ ਚੁੱਪ ਵੱਟੀ ਰੱਖਦੀਆਂ ਸਨ। ਹਰਨਾਕਸ਼ੀ ਬਾਪ ਤੋਂ ਉਹ ਡਰੀਆਂ ਤੇ ਸਹਿਮੀਆਂ ਪਈਆਂ ਸਨ ਮਤੇ ਉਹਨਾਂ ਨੂੰ ਵੀ ਕੁਟਾਪਾ ਚੜ੍ਹਨਾ ਨਾ ਸ਼ੁਰੂ ਹੋ ਜਾਵੇ। ਪਾਕਿਸਤਾਨ ਦੇ ਇਕ ਪੱਛੜੇ ਜਿਹੇ ਪਿੰਡ 'ਚੋਂ ਆਈ ਸਿੱਧੀ ਸਾਦੀ ਅਤੇ ਭੋਲੀ ਭਾਲੀ ਸ਼ਹਿਨਾਜ਼ ਦੇ ਮਨ 'ਤੇ ਕੀ ਬੀਤਦੀ ਸੀ, ਇਹਦਾ ਸਿਰਫ਼ ਉਹਨੂੰ ਹੀ ਪਤਾ ਸੀ। ਬੱਚੀਆਂ ਲੁਕ ਛਿਪ ਕੇ ਮਨ ਦੀ ਭੜਾਸ ਆਪਣੀ ਮਾਂ ਨਾਲ ਸਾਂਝੀ ਕਰਦੀਆਂ ਪਰ ਹੈਲਨ ਅਤੇ ਖ਼ਾਨ ਬੱਚੀਆਂ ਨੂੰ ਮਾਂ ਨਾਲ ਮਿਲਣ ਤੋਂ ਵਰਜਦੇ ਰਹਿੰਦੇ।

ਇਕ ਦਿਨ ਖ਼ਾਨ ਆਪਣਾ ਮਰਦਾਊਪੁਣਾ ਦਿਖਾਉਂਦੇ ਅਤੇ ਧੌਂਸ ਜਮਾਉਂਦੇ ਹੋਏ ਗ਼ਰੀਬ ਸ਼ਹਿਨਾਜ਼ ਦੀ ਵੱਖੀ 'ਚ ਛੁਰਾ ਕੱਢ ਮਾਰਿਆ। ਅਗਰ ਬੱਚੀਆਂ ਵਿਚ ਨਾ ਪੈਂਦੀਆਂ ਤਾਂ ਬਦ-ਦਿਮਾਗ ਖ਼ਾਨ ਨੇ ਸ਼ਹਿਨਾਜ਼ ਨੂੰ ਪਾਰ ਬੁਲਾ ਦੇਣਾ ਸੀ।



ਕਾਰਾ ਕਰਨ ਬਾਅਦ ਖ਼ਾਨ ਨੂੰ ਹੱਥਾਂ ਪੈਰਾਂ ਦੀ ਪੈ ਗਈ ਕਿ ਉਹਨੇ ਕੀ ਕਰ ਮਾਰਿਆ। ਜੇਲ੍ਹ ਦੀਆਂ ਸੀਖਾਂ ਤੋਂ ਬਚਣ ਲਈ ਉਹਨੇ ਜਾ ਸਮਾਜ ਦੇ ਚੌਧਰੀਆਂ ਦੇ ਪੈਰ ਫੜੇ ਕਿ ਉਹਦਾ ਬਚਾ ਕੀਤਾ ਜਾਵੇ। ਰੱਬ ਦੇ ਠੇਕੇਦਾਰਾਂ ਆਪਣੇ ਮਰਦ ਭਰਾ ਦੀ ਹਰ ਤਰ੍ਹਾਂ ਮਦਦ ਕਰਨੀ ਆਪਣਾ ਇਖ਼ਲਾਕੀ ਫ਼ਰਜ਼ ਸਮਝਿਆ। ਉਹਨਾਂ ਮੁਤਾਬਕ ਔਰਤ ਨੂੰ ਮਾਰਨਾ ਕੁੱਟਣਾ ਅਤੇ ਤਰ੍ਹਾਂ ਤਰ੍ਹਾਂ ਦੀ ਬਦ-ਸਲੂਕੀ ਕਰਨਾ ਇਕ ਆਮ ਵਰਤਾਵ ਅਤੇ ਜਾਇਜ਼ ਗੱਲ ਸੀ। ਬੇਬਸ ਸ਼ਹਿਨਾਜ਼ ਤੇ ਸਮਾਜ ਦੇ ਅਖੌਤੀ ਲੰਬੜਦਾਰਾਂ, ਅਖੌਤੀ ਹਿੱਤੂਆਂ ਅਤੇ ਅਖੌਤੀ ਰਿਸ਼ਤੇਦਾਰਾਂ ਵਲੋਂ ਦਬਾ ਪਾ ਕੇ ਮਨਾ ਲਿਆ ਗਿਆ ਕਿ ਉਹ ਕੇਸ ਨੂੰ ਕਚਿਹਰੀਆਂ 'ਚ ਨਾ ਰੋਲੇ। ਸ਼ਫ਼ਾਫ਼ ਦਿਲ ਸ਼ਹਿਨਾਜ਼ ਇਸ ਜੁੰਡਲੀ ਦੇ ਚੁੰਗਲ 'ਚ ਫਸ ਗਈ ਅਤੇ ਜ਼ਾਲਮ ਖ਼ਾਨ ਅਤੇ ਉਹਦੀ ਰਖੇਲ ਨਾਲ ਘਰ 'ਚ ਫਿਰ ਰਹਿਣ ਲੱਗ ਪਈ। ਖ਼ਾਨ ਅਤੇ ਉਹਦੀ ਮਾਸ਼ੂਕਾ ਫਿਰ ਕੁੱਤਪੁਣਾ ਸ਼ੁਰੂ ਕਰ ਦਿੱਤਾ ਅਤੇ ਸ਼ਹਿਨਾਜ਼ ਦੀ ਜ਼ਿੰਦਗੀ ਫਿਰ ਪੁਰਾਣੀਆਂ ਲੀਹਾਂ 'ਤੇ ਚਲਣ ਲੱਗ ਪਈ।

ਹਰ ਗੱਲ ਦੀ ਹੱਦ ਹੁੰਦੀ ਹੈ ਜਦ ਇਕ ਦਿਨ ਸ਼ਹਿਨਾਜ਼ ਨੂੰ ਬਿਨਾ ਕਿਸੇ ਵਜ੍ਹਾ-ਕਰ੍ਹਾ ਦੇ ਫਿਰ ਖ਼ਾਨ ਅਤੇ ਹੈਲਨ ਰਲ ਕੇ ਸੋਟਿਆਂ ਨਾਲ ਮਾਰਿਆ ਤਾਂ ਸ਼ਹਿਨਾਜ਼ ਘਰੋਂ ਦੌੜ ਕੇ ਠਾਣੇ ਜਾ ਵੜੀ। ਠਾਣੇ ਵਾਲਿਆਂ ਸ਼ਹਿਨਾਜ਼ ਦਾ ਇਕ ਹੋਸਟਲ 'ਚ ਪ੍ਰਬੰਧ ਕਰ ਦਿੱਤਾ ਅਤੇ ਇਸੇ ਹੋਸਟਲ 'ਚੋਂ ਇਹ ਕੇਸ ਮੇਰੇ ਹੱਥ ਲੱਗਾ ਸੀ। ਸ਼ਹਿਨਾਜ਼ ਦੀਆਂ ਦੋਵੇਂ ਬੱਚੀਆਂ ਖ਼ਾਨ ਅਤੇ ਹੈਲਨ ਕੋਲ ਸਨ ਅਤੇ ਸ਼ਹਿਨਾਜ਼ ਕੋਲ ਉਹਨਾਂ ਨੂੰ ਮਿਲਣ ਗਿਲਣ ਦਾ ਕੋਈ ਪ੍ਰਬੰਧ ਨਹੀਂ ਸੀ। ਬੱਚੀਆਂ ਦੇ ਮੂੰਹੋਂ ਇਹ ਜਬਰੀ ਅਖਵਾ ਦਿੱਤਾ ਗਿਆ ਸੀ ਕਿ ਉਹ ਆਪਣੀ ਮਾਂ ਨੂੰ ਮਿਲਣ ਦੀ ਕੋਈ ਇੱਛਾ ਨਹੀਂ ਰੱਖਦੀਆਂ। ਮਾਂ ਜ਼ਖ਼ਮੀ ਹਿਰਨੀ ਵਾਂਗ ਤੜਪ ਰਹੀ ਸੀ ਕਿ ਮੇਰੀਆਂ ਬੱਚੀਆਂ ਨੂੰ ਇਹ ਪਾਪੀ ਪੁੱਠੀ ਪੱਟੀ ਪੜ੍ਹਾ ਰਹੇ ਹਨ।

ਦੇਸੀ ਮਾਹੌਲ 'ਚ ਜੰਮੀ ਪਲੀ ਅਤੇ ਦੇਸੀ ਕਦਰਾਂ ਕੀਮਤਾਂ 'ਚ ਢਲੀ ਸ਼ਹਿਨਾਜ਼ ਆਪਣੇ ਖਾਵੰਦ ਤੋਂ ਤਲਾਕ ਨਹੀਂ ਸੀ ਲੈਣਾ ਚਾਹੁੰਦੀ, ਕਿ ਉਹਦਾ 'ਅਖੌਤੀ, ਖੋਖਲੇ ਅਤੇ ਵਧੀਆ ਏਸ਼ੀਅਨ ਸਮਾਜ' ਵਿਚ ਨੱਕ ਵੱਢਿਆ ਜਾਵੇਗਾ। ਉਹਦੇ ਮਾਂ ਬਾਪ ਦੀ ਇੱਜ਼ਤ ਦਾ ਕੀ ਬਣੇਗਾ? ਉਹਦੀਆਂ ਬੱਚੀਆਂ ਨਾਲ ਕੌਣ ਨਿਕਾਹ ਕਰੇਗਾ। ਲੋਕ ਕਹਿਣਗੇ ਉਹਨਾਂ ਦੀ ਮਾਂ ਨੇ ਤਲਾਕ ਲੈ ਲਿਆ ਸੀ। ਉਹਦਾ ਭਾਈਚਾਰਾ ਉਹਨੂੰ ਛੇਕ ਦੇਵੇਗਾ। ਇਸ ਸਾਰੇ ਦੇ ਬਾਵਜੂਦ ਸ਼ਹਿਨਾਜ਼ ਚਾਹੁੰਦੀ ਸੀ ਕਿ ਉਹਦਾ ਖਾਵੰਦ ਬੰਦਾ ਬਣ ਕੇ ਰਹੇ ਅਤੇ ਚੁੜੇਲ ਹੈਲਨ ਤੋਂ ਕਿਸੇ ਤਰ੍ਹਾਂ ਨਿਜਾਤ ਪਾ ਲਵੇ।

ਬਰਤਾਨਵੀ ਨਸਲਵਾਦੀ ਕਾਨੂੰਨ ਏਸ਼ੀਅਨਾਂ ਅਤੇ ਕਾਲਿਆਂ ਦੇ ਹਿੱਤਾਂ ਨੂੰ

ਸਾਹਮਣੇ ਰੱਖ ਕੇ ਨਹੀਂ ਬਣਾਏ ਗਏ, ਭਾਵੇਂ ਸਾਰੀਆਂ ਹੀ ਸਿਆਸੀ ਪਾਰਟੀਆਂ ਇਹ ਡੌਂਡੀ ਪਿੱਟਦੀਆਂ ਹਨ ਕਿ ਏਸ਼ੀਅਨ ਅਤੇ ਕਾਲੇ ਬਰਤਾਨਵੀ ਬਹੁ-ਨਸਲੀ ਸਮਾਜ ਦਾ ਹਿੱਸਾ ਹਨ। ਸ਼ਹਿਨਾਜ਼ ਦੇਸੀ ਸਭਿਆਚਾਰ ਦੀ ਪੱਕੀ ਜਕੜ ਹੇਠ ਹੋਣ ਕਰ ਕੇ ਸਰਕਾਰੀ ਤੌਰ ਤੇ ਅਲਹਿਦਾ ਵੀ ਨਹੀਂ ਸੀ ਹੋਣਾ ਚਾਹੁੰਦੀ ਤੇ ਇਸੇ ਕਰ ਕੇ ਮੇਰੇ ਲਈ ਇਹ ਬੜਾ ਪੇਚੀਦਾ ਮਸਲਾ ਬਣਿਆ ਹੋਇਆ ਸੀ। ਮੈਂ ਸੋਸ਼ਲ ਸਕਿਉਰਟੀ ਵਾਲਿਆਂ ਤੋਂ ਸ਼ਹਿਨਾਜ਼ ਲਈ ਪੈਸੇ ਕਿਵੇਂ ਕਢਾਵਾਂ। ਉਹਨਾਂ ਬਰਤਾਨਵੀ ਕਾਨੂੰਨ ਮੁਤਾਬਕ ਜਦ ਖ਼ਾਨ ਨੂੰ ਖ਼ਤ ਲਿਖਿਆ ਤਾਂ ਮਕਾਰ ਖ਼ਾਨ ਲਿਖਤੀ ਰੂਪ 'ਚ ਉਹਨਾਂ ਨੂੰ ਦਸਿਆ ਕਿ ਸ਼ਹਿਨਾਜ਼ ਆਪਣੇ ਘਰੋਂ ਦੌੜੀ ਹੈ ਅਤੇ ਉਹਦੇ ਲਈ ਮੇਰੇ ਘਰ ਦੇ ਦਰਵਾਜ਼ੇ ਹਮੇਸ਼ਾ ਲਈ ਖੁਲ੍ਹੇ ਹਨ। ਅਗਰ ਸੋਸ਼ਲ ਸਕਿਉਰਿਟੀ ਨੇ ਕੋਈ ਪੈਸਾ ਸ਼ਹਿਨਾਜ਼ ਨੂੰ ਦਿੱਤਾ ਤਾਂ ਮੈਂ ਉਹਨਾਂ ਨੂੰ ਕਾਣੀ ਕੌਡੀ ਤੱਕ ਨਹੀਂ ਦੇਵਾਂਗਾ। ਮੈਂ ਦੇਸੀ ਨੁਕਤੇ ਨੂੰ ਵਲੈਤੀ ਪੇਂਦ ਚਾੜ੍ਹ ਕੇ ਇਕ ਲੰਮੀ ਚੌੜੀ ਚਿੱਠੀ ਸੋਸ਼ਲ ਸਕਿਉਰਿਟੀ ਨੂੰ ਲਿਖੀ ਕਿ ਖ਼ਾਨ ਚੁਸਤੀ ਕਰ ਰਿਹਾ ਹੈ ਅਤੇ ਵਿਚਲੀ ਗੱਲ ਦਸੀ ਕਿ ਅਸਲ 'ਚ ਮਾਜਰਾ ਕੀ ਹੈ। ਕਾਫ਼ੀ ਜ਼ਿਆਦਾ ਖਤੋ-ਕਿਤਾਬਤ ਅਤੇ ਕਈ ਟੈਲੀਫ਼ੂਨ ਕਰਨ ਬਾਅਦ ਸੋਸ਼ਲ ਸਕਿਉਰਿਟੀ ਵਾਲੇ ਕੁੱਝ ਪੈਸੇ ਦੇਣੇ ਮੰਨ ਗਏ। ਇਸ ਗੱਲ ਦਾ ਜਦ ਖ਼ਾਨ ਅਤੇ ਹੈਲਨ ਨੂੰ ਇਲਮ ਹੋਇਆ ਤਾਂ ਉਹ ਮੇਰੇ ਪੱਕੇ ਵੈਰੀ ਬਣ ਗਏ।

ਇਸ ਤੋਂ ਬਾਅਦ ਮੇਰਾ ਦੂਜਾ ਪੜਾਅ ਸ਼ਹਿਨਾਜ਼ ਨੂੰ ਉਹਦੀਆਂ ਬੱਚੀਆਂ ਨਾਲ ਮਿਲਾਉਣਾ ਸੀ। ਸਕੂਲ ਬਾਰੇ ਪਤਾ ਕਰਕੇ ਅਤੇ ਇਕ ਦਿਨ ਮੈਂ ਹੈਡ-ਟੀਚਰ ਨਾਲ ਗੱਲ ਕਰਕੇ ਸਕੂਲੇ ਜਾ ਧਮਕਿਆ। ਦੋਵਾਂ ਬੱਚੀਆਂ ਨਾਲ ਇਕੱਲਿਆਂ ਗੱਲ ਕੀਤੀ। ਉਹ ਡਰੀਆਂ ਹੋਈਆਂ ਬੱਚੀਆਂ ਮਾਂ ਦੇ ਗਮ 'ਚ ਗੜੂੰਚ ਹੋਈਆਂ ਪਈਆਂ ਸਨ। ਆਪਣੇ ਪਿਉ ਅਤੇ ਡੈਣ ਹੈਲਨ ਦੀਆਂ ਗੱਲਾਂ ਦੱਸ ਕੇ ਉਹਨਾਂ ਮੇਰਾ ਮਨ ਸੁੰਨ ਕਰ ਦਿੱਤਾ। ਬੱਚੀਆਂ ਦੱਸਿਆ ਕਿ ਘਰ ਜਾ ਕੇ ਉਹ ਰਸੋਈ ਦਾ ਸਾਰਾ ਕੰਮ ਕਰਦੀਆਂ ਹਨ ਅਤੇ ਉਹਨਾਂ ਦੀ ਮਾਂ ਵਾਂਗ ਉਹਨਾਂ ਨਾਲ ਵੀ ਹਰ ਰੋਜ਼ ਕੁੱਤੇ-ਖਾਣੀ ਹੁੰਦੀ ਰਹਿੰਦੀ ਹੈ। ਹੈਲਨ ਅਤੇ ਖ਼ਾਨ ਹਰ ਰੋਜ਼ ਦਾਰੂ ਪੀ ਕੇ ਉਹਨਾਂ ਦੇ ਸਾਹਮਣੇ ਹੀ ਬਦਮਸਤੀਆਂ ਕਰਦੇ ਹਨ ਅਤੇ ਬਿਨਾਂ ਕਿਸੇ ਗੱਲ ਦੇ ਨਿੱਕੀ ਨਿੱਕੀ ਗੱਲ ਤੋਂ ਮਾਰਦੇ ਕੁੱਟਦੇ ਅਤੇ ਬਕਵਾਸ ਕਰਦੇ ਹਨ। ਆਪਣੀ ਮਾਂ ਨੂੰ ਮਿਲਣ ਦਾ ਬੱਚੀਆਂ ਨੇ ਮੇਰੇ ਕੋਲ ਤਰਲਾ ਕੀਤਾ। ਮੈਂ ਉਹਨਾਂ ਨੂੰ ਜਲਦੀ ਹੀ ਮਿਲਾਉਣ ਦਾ ਦਿਲਾਸਾ ਦਿਤਾ।

ਬੱਚੀਆਂ ਨੇ ਮੈਨੂੰ ਹੋਰ ਇਹ ਵੀ ਦੱਸਿਆ ਕਿ ਉਹਨਾਂ ਦੀ ਟੀਚਰ ਵੀ ਹੈਲਨ ਦੀ ਦੋਸਤ ਹੈ, ਇਸ ਕਰਕੇ ਮੈਨੂੰ ਬੜੀ ਇਹਤਿਆਤ ਵਰਤਣੀ ਚਾਹੀਦੀ ਹੈ। ਹੈਡ-



ਟੀਚਰ ਵੀ ਹੈਲਨ ਦਾ ਪੱਖ ਪੂਰਦੀ ਹੈ ਅਤੇ ਮਾਂ ਨੂੰ ਬੁਰਾ ਭਲਾ ਕਹਿੰਦੀ ਹੈ। ਮੈਂ ਇਸ ਸਾਰੀ ਗੱਲ ਤੋਂ ਭਾਂਪ ਗਿਆ ਕਿ ਮਸਲਾ ਇੰਨਾ ਸਿੱਧਾ ਨਹੀਂ ਹੈ ਅਤੇ ਇਹ ਲੋਕ ਰਲ ਕੇ ਜ਼ਰੂਰ ਕੋਈ ਸਾਜ਼ਿਸ਼ ਰਚਣਗੇ।

ਮੈਂ ਵਾਪਿਸ ਆ ਕੇ ਕੇਸ-ਕਾਨਫਰੰਸ ਬੁਲਾਉਣ ਦਾ ਮਨ ਬਣਾਇਆ। ਕੇਸ ਵਿਚ ਪਹਿਲਾਂ ਕੰਮ ਕਰਦੇ ਗੋਰੇ ਤੋਂ ਮੈਂ ਸਾਰੀ ਜਾਣਕਾਰੀ ਲੈ ਲਈ ਅਤੇ ਪੱਕੇ ਪੈਰੀਂ ਹੋ ਕੇ ਕਾਨਫਰੰਸ 'ਚ ਗਿਆ ਕਿ ਖ਼ਾਨ ਅਤੇ ਉਹਦੀ ਜੁੰਡਲੀ ਨੂੰ ਸਿੱਧੇ ਰਾਹ ਤੇ ਪਾ ਕੇ ਹਟਾਂਗਾ।

ਮੈਨੂੰ ਉਹ ਸਾਰੇ ਕੇਸ ਯਾਦ ਆ ਰਹੇ ਸਨ ਕਿ ਕਿਵੇਂ ਦੇਸੀ ਔਰਤਾਂ ਨੂੰ ਅੰਨ੍ਹੇਵਾਹ ਮਾਰਿਆ ਕੁੱਟਿਆ ਜਾਂਦਾ ਹੈ ਅਤੇ ਉਹ ਫੋਕੀ ਸ਼ਰਮ ਕਰਕੇ ਕਿਸੇ ਕੋਲ ਗੱਲ ਵੀ ਨਹੀਂ ਕਰਦੀਆਂ। ਆਪਣੇ ਦੁੱਖ ਨੂੰ ਆਪਣੇ ਆਪ 'ਚ ਪੀ ਜਾਂਦੀਆਂ ਹਨ ਕਿ ਉਹਨਾਂ ਦੇ ਬੱਚਿਆਂ ਦਾ ਕੀ ਬਣੇਗਾ ? ਸ਼ਰਾਬ ਨਾਲ ਆਫਰ ਕੇ ਸੋਟੀਆਂ ਨਾਲ ਮਾਰਨ ਕੁੱਟਣ ਦੀਆਂ ਬੇਹੂਦਗੀਆਂ। ਗੁਪਤ ਅੰਗਾਂ ਅਤੇ ਛਾਤੀਆਂ ਨੂੰ ਕੋਹਣ ਦੀਆਂ ਕਹਾਣੀਆਂ ਔਰਤਾਂ ਦੇ ਸੀਨਿਆਂ 'ਚ ਬਰਫ਼ ਵਾਂਗ ਯਖ਼ ਹੋਈਆਂ ਰਹਿੰਦੀਆਂ ਹਨ ਅਤੇ ਜ਼ੁਲਮ ਦੀ ਹੱਦ ਹੋਣ ਤੇ ਹੀ ਉਹ ਸਭ ਹੱਦਾਂ ਪਾਰ ਕਰਕੇ ਪੁਲੀਸ, ਡਾਕਟਰਾਂ ਅਤੇ ਕਈ ਕੇਸਾਂ ਵਿਚ ਫੋਟੋਗ੍ਰਾਫਰਾਂ ਨੂੰ ਆਪਣੇ ਨੰਗੇ ਸਰੀਰ ਦਾ ਮੁਆਇਨਾ ਕਰਨ ਲਈ ਕਹਿੰਦੀਆਂ ਹਨ। ਸਮਾਜ ਦਾ ਇਹ ਕੋਹੜ ਮਰਦ ਪ੍ਰਧਾਨਗੀ ਦੇ ਕਲੰਕ ਦੀ ਨਿਸ਼ਾਨੀ ਹੈ। ਇਸੇ ਕਰਕੇ ਦਾਜ ਵਰਗੀਆਂ ਘਿਨਾਉਣੀਆਂ ਰਸਮਾਂ ਨਾਲ ਹਿੰਦੁਸਤਾਨ ਵਰਗੇ ਮੁਲਕ 'ਚ ਹਰ ਸਾਲ ਹਜ਼ਾਰਾਂ ਔਰਤਾਂ ਜਾਣ ਬੁੱਝ ਕੇ ਮਾਰ ਦਿੱਤੀਆਂ ਜਾਂਦੀਆਂ ਹਨ। ਦੂਜੇ ਦਰਜੇ ਦੀ ਸ਼ਹਿਰੀਅਤ ਔਰਤਾਂ ਦੇ ਹਿੱਸੇ ਆਉਂਦੀ ਹੈ। ਮਰਦ ਦੀ ਅਖੌਤੀ ਹੈਂਕੜ ਅਤੇ ਇੱਜ਼ਤ ਦਾ ਗੁਣਾ ਔਰਤ ਸਿਰ ਪੈਂਦਾ ਹੈ। ਔਰਤ ਨੂੰ ਵਸਤੂ ਸਮਾਨ ਸਮਝਣਾ ਸਾਡੇ ਸਮਾਜ ਦੀ ਸੜਿਆਂਦ ਹੈ। ਇਹ ਬਦਬੂ ਬਰਤਾਨੀਆ 'ਚ ਆ ਕੇ ਵੀ ਘਟੀ ਨਹੀਂ ਸਗੋਂ ਇਹਦੇ ਜਰਾਸੀਮਾਂ 'ਚ ਵਾਧਾ ਹੋਇਆ ਹੈ। ਭਾਵੇਂ ਬਰਤਾਨਵੀ ਕਾਨੂੰਨ ਮਰਦ ਦੀ ਇਸ ਦਾਦਾਗਿਰੀ ਦਾ ਸ਼ਿਕੰਜਾ ਕੱਸਦਾ ਹੈ ਪਰ ਸੰਸਕਾਰ ਅਤੇ ਮਰਿਆਦਾ ਹੌਲੀ ਹੌਲੀ ਮਰਦੇ ਹਨ—ਉਹ ਵੀ ਤਾਂ, ਅਗਰ ਸੱਚੇ ਦਿਲੋਂ ਇਹਨਾਂ ਦਾ ਨਾਸ ਕਰਨ ਦੀ ਠਾਣੀ ਹੋਈ ਹੋਵੇ। ਸ਼ਹਿਨਾਜ਼ ਵਾਂਗ ਮੈਨੂੰ ਮੇਰੇ ਪਿੰਡ ਦੀ ਉਸ ਔਰਤ ਦਾ ਵੀ ਖਿਆਲ ਆ ਰਿਹਾ ਸੀ ਜੀਹਦਾ ਪਿਆਕੜ ਘਰ ਵਾਲਾ ਉਹਨੂੰ ਅਕਸਰ ਮਾਰਦਾ ਕੁੱਟਦਾ ਅਤੇ ਜੇਠ ਹਾੜ ਦੀ ਤੱਪਦੀ ਰੇਤ ਵਿਚ ਨੰਗੇ ਪੈਰੀਂ ਕਿੰਨੀ ਕਿੰਨੀ ਦੇਰ ਖੜੀ ਕਰੀ ਰੱਖਦਾ ਸੀ। ਉਹ ਮਜਬੂਰ ਔਰਤ ਤੜਪਦੀ ਅਤੇ ਸ਼ਰਾਬੀ ਮਰਦ ਉਹਨੂੰ ਜ਼ਬਰਦਸਤੀ ਅੱਕ ਖਲਾਉਂਦਾ। ਕੁੱਟ ਖਾਂਦੀ ਔਰਤ ਨੂੰ ਕੋਈ ਨਾ ਛੁਡਾਉਂਦਾ ਤੇ ਜਦ ਇਕ ਦਿਨ, ਇਕ ਦਿਲ-ਗੁਰਦੇ ਵਾਲੇ ਨੇ

ਕੰਧ ਟੱਪ ਕੇ ਮਰ ਰਹੀ ਔਰਤ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਤਾਂ ਦਾਰੂ ਡੱਫਣ ਵਾਲੇ ਧੌਂਸ ਜਮਾਊ ਮਰਦ ਨੇ ਗੰਡਾਸਾ ਮਾਰ ਕੇ ਛੁਡਾਉਣ ਵਾਲੇ ਦਾ ਹੱਥ ਵੱਢ ਦਿੱਤਾ।

ਸ਼ਹਿਨਾਜ਼ ਦੀ ਕੇਸ-ਕਾਨਫਰੰਸ 'ਚ ਖਾਨ ਇਕ ਫਟੇ ਪੁਰਾਣੇ ਕਪੜਿਆਂ ਦਾ ਕਾਲਾ ਬੈਗ; ਟੁੱਟੀਆਂ ਹੋਈਆਂ ਚੱਪਲਾਂ ਅਤੇ ਜੁੱਤੀਆਂ ਵੀ ਲੈ ਕੇ ਆਇਆ। ਹੈਲਨ ਅਤੇ ਉਹਦੀ ਸਹੇਲੀ ਟੀਚਰ ਆਪਣੀ ਦੋਸਤ ਹੈਡ-ਟੀਚਰ ਨਾਲ ਆਈਆਂ। ਸ਼ਹਿਨਾਜ਼ ਨੂੰ ਮੈਂ ਜਾਣ ਬੁੱਝ ਕੇ ਨਾਲ ਨਾ ਲੈ ਕੇ ਗਿਆ ਅਤੇ ਖਾਨ ਚੁਸਤੀ ਕਰਦਿਆਂ ਬੱਚੀਆਂ ਨੂੰ ਨਾਲ ਨਾ ਲਿਆਇਆ ਕਿ ਉਹਨਾਂ ਦੀ ਪੜ੍ਹਾਈ ਖਰਾਬ ਨਾ ਹੋਵੇ। ਕੇਸ-ਕਾਨਫਰੰਸ ਦਾ ਗੋਰਾ ਮੈਨੇਜਰ ਚੇਅਰਮੈਨ ਸੀ। ਮੈਂ ਸ਼ਹਿਨਾਜ਼ ਦਾ ਪੱਖ ਜ਼ੋਰਦਾਰ ਸ਼ਬਦਾਂ 'ਚ ਪੇਸ਼ ਕੀਤਾ ਕਿ ਇਕ ਮਾਂ ਹੋਣ ਦੇ ਨਾਤੇ ਉਹਦਾ ਹੱਕ ਹੈ ਕਿ ਉਹਨੂੰ ਬੱਚੀਆਂ ਲਗਾਤਾਰ ਹਰ ਹਫਤੇ ਦੋ ਤਿੰਨ ਵਾਰ ਮਿਲਣ ਜਾਣ ਅਤੇ ਇਸ ਸਾਰੇ ਪ੍ਰਬੰਧ ਦੀ ਜ਼ੁੰਮੇਵਾਰੀ ਮੈਂ ਸਿਰ ਲੈਂਦਾ ਹਾਂ। ਜੇਕਰ ਕਾਨਫਰੰਸ ਦਾ ਫੈਸਲਾ ਇਸ ਦੇ ਖਿਲਾਫ ਗਿਆ ਤਾਂ ਮੈਂ ਕੇਸ ਨੂੰ ਕਚਹਿਰੀ 'ਚ ਵੀ ਲੈ ਕੇ ਜਾਵਾਂਗਾ। ਮੇਰਾ ਮਨਸ਼ਾ ਸਾਫ ਸੀ ਅਤੇ ਮੈਂ ਦੋ ਟੁੱਕ ਫੈਸਲਾ ਕਰਨ ਆਇਆ ਸਾਂ।

'ਖ਼ਾਨ-ਜੁੰਡਲੀ' ਨੂੰ ਮੇਰੇ ਉਪਰ ਬੜਾ ਧੱਪ ਚੜ੍ਹਿਆ ਕਿ ਇਹ ਸ਼ਹਿਨਾਜ਼ ਦਾ ਏਡਾ ਹਿੱਤੂ ਕਿਥੋਂ ਆ ਗਿਆ। ਉਨ੍ਹਾਂ ਸ਼ਹਿਨਾਜ਼ ਦੇ ਨਾਲ ਨਾਲ ਮੇਰਾ ਨਮਦਾ ਵੀ ਕੱਸਣ ਦੀ ਠਾਣ ਲਈ। ਖਾਨ ਨੇ ਕਾਲਾ ਬੈਗ ਢੇਰੀ ਕਰ ਦਿੱਤਾ ਕਿ ਸ਼ਹਿਨਾਜ਼ ਪਾਗਲ ਹੈ, ਕਿਉਂਕਿ ਉਹ ਫਟੇ ਪੁਰਾਣੇ ਕਪੜੇ ਪਾਉਂਦੀ ਸੀ; ਟੁੱਟੀਆਂ ਚੱਪਲਾਂ ਅਤੇ ਟੁੱਟੀਆਂ ਜੁੱਤੀਆਂ ਪਹਿਨਦੀ ਸੀ। ਸ਼ਹਿਨਾਜ਼ ਕਦੇ ਬੈੱਡ ਉਪਰ ਨਹੀਂ ਸੀ ਸੌਂਦੀ ਸਗੋਂ ਫਰਸ਼ ਉਪਰ ਕਾਰਪੇਟ ਉਪਰ ਜਾਂ ਸੈੱਟੀ ਉਪਰ ਸੌਂਦੀ ਸੀ। ਉਹ ਅਕਸਰ ਬਾਹਰ ਗਾਰਡਨ 'ਚ ਜਾ ਕੇ ਦਰਖਤ ਥੱਲੇ ਬੈਠ ਜਾਂਦੀ ਅਤੇ ਗੀਟਿਆਂ ਨਾਲ ਖੇਡਦੀ ਰਹਿੰਦੀ। ਖਾਨ ਨੇ ਕਿਹਾ, "ਇਹ ਸਭ ਨਿਸ਼ਾਨੀਆਂ ਪਾਗਲਪਣ ਦੀਆਂ ਹਨ। ਇਸੇ ਕਰਕੇ ਮੈਂ ਕਹਿੰਦਾ ਹਾਂ ਕਿ ਸ਼ਹਿਨਾਜ਼ ਨੂੰ ਪਾਗਲਾਂ ਦੇ ਹਸਪਤਾਲ ਦਾਖਲ ਕਰਵਾਇਆ ਜਾਵੇ ਤੇ ਇਹੀ ਕਾਰਣ ਹੈ ਕਿ ਮੈਂ ਨਹੀਂ ਚਾਹੁੰਦਾ ਮੇਰੀਆਂ ਬੱਚੀਆਂ ਇਕ ਪਾਗਲ ਮਾਂ ਨੂੰ ਮਿਲਣ।"

ਖਾਨ ਦੀ ਬਿਆਨਬਾਜ਼ੀ ਬਾਅਦ ਮੇਰਾ ਖੂਨ ਖੌਲਣ ਲੱਗ ਪਿਆ, ਕਿਉਂਕਿ ਗੋਰੇ ਗੋਰੀਆਂ ਉਹਦੀ ਬਕੜਵਾਹ 'ਚ ਸਿਰ ਮਾਰ ਰਹੇ ਸਨ। ਮੈਂ ਗਰਜ ਉਠਿਆ ਕਿ ਜੋ ਵੀ ਸ਼ਹਿਨਾਜ਼ ਕਰਦੀ ਹੈ ਉਹ ਏਸ਼ੀਅਨ ਕਲਚਰ 'ਚ ਆਮ ਜਿਹੀ ਗੱਲ ਹੈ। ਦਰਖ਼ਤ ਥੱਲੇ ਬੈਠਣਾ ਜਾਂ ਗੀਟਿਆਂ ਨਾਲ ਆਮ ਤੌਰ ਤੇ ਪਾਕਿਸਤਾਨ-ਹਿੰਦੁਸਤਾਨ 'ਚ ਖੇਡਿਆ ਜਾਂਦਾ ਹੈ। ਕਾਰਪੇਟ ਤੇ ਸੌਣ ਵਾਲੀ ਗੱਲ ਵੀ ਨਿਰੀ ਬਕਵਾਸ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਖਾਨ ਨੇ ਸ਼ਹਿਨਾਜ਼ ਨੂੰ ਬੈੱਡ ਦਿੱਤਾ



ਹੀ ਨਹੀਂ ਸੀ ਤੇ ਇਸੇ ਕਰਕੇ ਉਹ ਸੈੱਟੀ ਜਾਂ ਕਾਰਪੇਟ ਤੇ ਸੌਂਦੀ ਸੀ। ਰਹੀ ਗੱਲ ਕਪੜਿਆਂ ਅਤੇ ਜੁੱਤੀਆਂ ਚੱਪਲਾਂ ਦੀ, ਇਹ ਵੀ ਖਾਨ ਦੀ ਮਿਹਰਬਾਨੀ ਹੈ ਕਿ ਉਹਨੇ ਕਦੇ ਵੀ ਸ਼ਹਿਨਾਜ਼ ਨੂੰ ਨਵੀਆਂ ਚੀਜ਼ਾਂ ਖ਼ਰੀਦ ਕੇ ਨਹੀਂ ਦਿੱਤੀਆਂ, ਸਗੋਂ ਉਹਨੂੰ ਰੋਟੀ ਤੋਂ ਵੀ ਆਤੁਰ ਰੱਖਿਆ ਹੈ। ਇਸ ਸਾਰੇ ਤੋਂ ਬਿਨਾਂ ਜੋ ਵੀ ਸ਼ਹਿਨਾਜ਼ ਕਰਦੀ ਰਹੀ ਹੈ ਮੈਂ ਉਹ ਖੁੱਦ ਕਰਨ ਨੂੰ ਤਿਆਰ ਹਾਂ। ਹੁਣ ਮੇਰੀਆਂ ਦਲੀਲਾਂ ਦਾ ਕਿਸੇ ਕੋਲ ਜੁਆਬ ਨਹੀਂ ਸੀ।

ਬੱਚੀਆਂ ਦੀ ਟੀਚਰ ਮੈਨੂੰ ਧਮਕੀ ਦੇਣੀ ਸ਼ੁਰੂ ਕਰ ਦਿੱਤੀ ਕਿ ਉਹ ਮੇਰੀ ਸ਼ਕਾਇਤ ਕਰੇਗੀ ਕਿ ਮੈਂ ਬੱਚੀਆਂ ਨੂੰ ਉਹਦੀ ਗੈਰਹਾਜ਼ਰੀ 'ਚ ਕਿਉਂ ਮਿਲਿਆ ਸੀ। ਮੈਂ ਉਹਨੂੰ ਚੈਲਿੰਜ ਕੀਤਾ ਕਿ ਉਹ ਜੋ ਮਰਜ਼ੀ ਹੈ ਪਈ ਕਰੇ ਜਿਥੋਂ ਤਕ ਬੱਚੀਆਂ ਨੂੰ ਮਿਲਣ ਦਾ ਸੁਆਲ ਹੈ ਮੈਂ ਹੈਡ-ਟੀਚਰ ਨਾਲ ਗੱਲ ਕਰਕੇ ਹੀ ਮਿਲਣ ਆਇਆ ਸਾਂ ਅਤੇ ਕਾਨੂੰਨ ਮੁਤਾਬਕ ਮੈਨੂੰ ਬੱਚੀਆਂ ਨਾਲ ਮਿਲਣ ਤੋਂ ਕੋਈ ਰੋਕ ਨਹੀਂ ਸਕਦਾ। ਮੈਂ ਇਹ ਵੀ ਕਿਹਾ ਕਿ ਮੈਂ ਕਦੇ ਕਿਸੇ ਨਾਢੂ ਖਾਂ ਤੋਂ ਨਹੀਂ ਡਰਿਆ ਖਾਸ ਕਰਕੇ ਫੁਕਰੇ ਲੋਕਾਂ ਦੀਆਂ ਗਿੱਦੜਭਬਕੀਆਂ ਤੋਂ। ਕਾਨਫਰੰਸ 'ਚ ਆਏ ਬਾਕੀ ਲੋਕ ਹੁਣ ਨਿਰਉਤਰ ਸਨ। ਚੇਅਰਮੈਨ ਨੇ ਫੈਸਲਾ ਮੇਰੇ ਹੱਕ 'ਚ ਕੀਤਾ ਕਿ ਸ਼ਹਿਨਾਜ਼ ਨੂੰ ਬੱਚੀਆਂ ਨਾਲ ਲਗਾਤਾਰ ਮਿਲਾਇਆ ਜਾਵੇ। ਅਗਰ ਇਹ ਫ਼ੈਸਲਾ ਲਾਗੂ ਹੋਣ 'ਚ ਕੋਈ ਅੜਚਣ ਆਵੇ ਤਾਂ ਕਚਹਿਰੀਆਂ ਦਾ ਕੁੰਡਾ ਖੜਕਾਇਆ ਜਾਵੇ। ਫੈਸਲਾ ਸੁਣ ਕੇ ਖਾਨ ਅੱਗ ਬਬੂਲਾ ਹੋ ਗਿਆ ਅਤੇ ਕਾਨਫਰੰਸ 'ਚੋਂ ਦੌੜ ਗਿਆ। ਹੈਲਨ ਉਹਦੀ ਪੈੜ ਨੱਪਦੀ ਉਹਦੇ ਮਗਰ ਹੋ ਤੁਰੀ। ਸਕੂਲੇ ਜਾ ਕੇ ਮੈਂ ਬੱਚੀਆਂ ਨੂੰ ਕਾਰ 'ਚ ਬੈਠਾ ਕੇ ਸ਼ਹਿਨਾਜ਼ ਕੋਲ ਲੈ ਆਇਆ। ਬੱਚੀਆਂ ਅਤੇ ਮਾਂ ਇਕ ਦੂਜੇ ਨੂੰ ਚੁੰਬਕ ਵਾਂਗ ਚਿੰਬੜ ਗਈਆਂ। ਖੁਸ਼ੀ ਅਤੇ ਗਮ ਦੇ ਅੱਥਰੂ ਵਹਿ ਤੁਰੇ ਅਤੇ ਉਹ ਦੋ ਘੰਟੇ ਦੁੱਖ ਸੁੱਖ ਫੋਲਦੀਆਂ ਰਹੀਆਂ। ਸ਼ਹਿਨਾਜ਼ ਮੇਰੀ ਤਾਰੀਫ ਦੇ ਪੁੱਲ ਬੰਨ੍ਹਦੀ ਰਹੀ ਪਰ ਖਾਨ ਜੁੰਡਲੀ ਡੰਗ ਮਾਰਨੋਂ ਨਾ ਟਲੀ ਤੇ ਮੇਰੇ ਮੈਨੇਜਰ ਨੇ ਉਹਨਾਂ ਦੇ ਬਕੜਵਾਹ ਦਾ ਕੋਈ ਨੋਟਿਸ ਨਾ ਲਿਆ।

## ਵੱਖਰੀ ਨਸਲ

ਮੈਂ ਪਿਛੇ ਜਿਹੇ ਇਕ ਦਿਨ ਆਪਣੇ ਦੋਸਤ ਨਾਲ ਗੁਆਂਢੀ ਸ਼ਹਿਰ ਵਿਚ ਮੀਟਿੰਗ ਤੇ ਗਿਆ, ਜਿਸ ਵਿਚ ਏਸ਼ੀਅਨਾਂ, ਅਫਰੀਕਣਾਂ, ਕੇਰੇਬੀਅਨਾਂ ਅਤੇ ਦੋ ਵੱਖਰੀ ਨਸਲ ਦੇ ਮਾਪਿਆਂ ਦੇ ਬੱਚਿਆਂ ਦੇ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਹੋਇਆ ਸੀ। ਇਹ ਮਸਲੇ ਨਸਲਵਾਦ ਤੋਂ ਲੈ ਕੇ 'ਸ਼ਨਾਖਤ' ਤਕ ਕਈ ਨੁਕਤਿਆਂ ਵੱਲ ਉਂਗਲ ਕਰ ਰਹੇ ਸਨ ਅਤੇ ਇਸ ਸੱਦੀ ਹੋਈ ਇਕੱਤਰਤਾ ਵਿਚ ਵੀ ਹਰ ਤਰ੍ਹਾਂ ਦੇ ਲੋਕ ਸਨ। ਇਕ ਘੰਟੇ ਦੀ ਮੀਟਿੰਗ ਬਾਅਦ 'ਸ਼ਾਨ' ਨਾਂ ਦੀ ਮੁਟਿਆਰ ਫੁੱਟ ਫੁੱਟ ਰੋਣ ਲੱਗ ਪਈ। ਕੁੱਝ ਲੋਕ ਉਹਨੂੰ ਦਿਲਾਸਾ ਦੇਣ ਲੱਗ ਪਏ। 'ਸ਼ਾਨ' ਦੇਖਣ ਨੂੰ ਏਸ਼ੀਅਨ ਕੁੜੀ ਲੱਗਦੀ ਸੀ, ਇਸੇ ਕਰਕੇ ਮੇਰਾ ਮਨ ਹੋਰ ਵੀ ਉਮਲ ਗਿਆ ਕਿ ਇਹਦੇ ਦੁੱਖ ਬਾਰੇ ਇਹਦੇ ਨਾਲ ਜ਼ਰੂਰ ਗੱਲਾਂ ਕਰਾਂ। ਮੀਟਿੰਗ ਦੇ ਬਾਕੀ ਲੋਕ ਜਦ ਘਰਾਂ ਨੂੰ ਤੁਰਨ ਲੱਗੇ ਤਾਂ ਮੈਂ 'ਸ਼ਾਨ' ਨੂੰ ਇਕ ਪਾਸੇ ਕਰਕੇ ਉਹਦੇ ਨਾਲ ਥੋੜੀ ਜਿਹੀ ਗੱਲ-ਬਾਤ ਕੀਤੀ।"

"ਸ਼ਾਨ, ਕੀ ਮੈਂ ਤੈਨੂੰ ਕਦੇ ਮਿਲ ਸਕਦਾਂ ?"

ਸ਼ਾਨ ਨੇ 'ਹਾਂ' ਦਾ ਜੁਆਬ ਦੇਣ ਤੋਂ ਪਹਿਲਾਂ ਮੇਰੇ ਵੱਲ ਬੜੀ ਨੀਝ ਨਾਲ ਦੇਖਿਆ ਕਿ ਇਹ ਬੰਦਾ ਕੀ ਚਾਹੁੰਦਾ ਹੈ ? ਮੈਂ 'ਸ਼ਾਨ' ਨੂੰ ਆਪਣਾ ਫੋਨ ਨੰਬਰ ਅਤੇ ਪਤਾ ਲਿਖਾ ਦਿੱਤਾ ਅਤੇ ਉਹਦਾ ਲਿਖ ਲਿਆ। ਵਾਇਦਾ ਕੀਤਾ ਕਿ ਜਲਦੀ ਹੀ ਉਹਨੂੰ ਮਿਲਾਂਗਾ। ਘਰ ਆ ਕੇ ਮੈਂ ਕਾਫੀ ਦੁੱਖੀ ਰਿਹਾ ਕਿ ਇਸ ਸੁਹਣੀ ਸੁਨੱਖੀ ਦੇਸੀ ਕੁੜੀ ਨੂੰ ਪਤਾ ਨਹੀਂ ਕੀ ਕੀ ਦੁੱਖ ਹਨ ਅਤੇ ਕੀ ਮੇਰੀ ਕਾਉਂਸਲਿੰਗ ਗੱਲ-ਬਾਤ ਕੁੱਝ ਉਹਦਾ ਸੰਵਾਰੇਗੀ ਵੀ। ਮੈਨੂੰ ਇਸ ਗੱਲ ਦਾ ਪਤਾ ਲੱਗ ਚੁੱਕਾ ਸੀ ਕਿ 'ਸ਼ਾਨ' ਦੇ ਅਸਲੀ ਮਾਪੇ ਦੋ ਵੱਖਰੀ ਵੱਖਰੀ ਨਸਲ ਦੇ ਲੋਕ ਹਨ ਅਤੇ ਉਹ ਆਪਣੇ ਆਪ ਨੂੰ 'ਗੁਆਚੀ ਗੁਆਚੀ' ਮਹਿਸੂਸ ਕਰਦੀ ਹੈ।



ਹੌਂਸਲਾ ਕਰ ਕੇ ਇਕ ਸ਼ਾਮ ਮੈਂ 'ਸ਼ਾਨ' ਨੂੰ ਫੋਨ ਕੀਤਾ ਕਿ ਉਹ ਕਿਸ ਦਿਨ ਮਿਲਣ ਆ ਸਕਦੀ ਹੈ ? ਤਾਰੀਖ ਅਤੇ ਸਮਾਂ ਨਿਸ਼ਚਤ ਕਰਨ ਬਾਅਦ ਮੈਂ ਉਹਨੂੰ ਮਿਲਣ ਦੀ ਤਾਂਘ ਵਿਚ ਸੋਚਦਾ ਰਿਹਾ ਕਿ 'ਸ਼ਾਨ' ਦੀ ਮਦਦ ਜ਼ਰੂਰ ਕਰਾਂਗਾ।

ਜਿਸ ਦਿਨ 'ਸ਼ਾਨ' ਘਰ ਆਈ ਉਸ ਦਿਨ ਮੈਂ ਅਤੇ ਮੇਰੀ ਬੱਚੀ ਵਾਸੁਧਾ ਘਰ ਸਾਂ। ਚਾਹ ਪੀਣ ਤੋਂ ਬਾਅਦ ਮੈਂ ਵਾਸੁਧਾ ਨੂੰ ਉਪਰ ਕਮਰੇ ਵਿਚ ਭੇਜ ਦਿੱਤਾ ਅਤੇ 'ਸ਼ਾਨ' ਨਾਲ ਗੱਲ-ਬਾਤ ਕਰਨ ਲੱਗ ਪਿਆ। 'ਸ਼ਾਨ' ਨੂੰ ਮੈਂ ਦੱਸਿਆ ਕਿ ਉਹ ਨਿਝੱਕ ਹੋ ਕੇ ਮੇਰੇ ਨਾਲ ਸਾਰੀ ਗੱਲ ਕਰੇ ਤਾਂ ਕਿ ਮੈਂ ਸਾਰੇ ਕੇਸ ਦਾ ਜਾਇਜ਼ਾ ਲੈ ਕੇ ਉਹਦੀ ਵਿਤ ਮੁਤਾਬਕ ਮਦਦ ਕਰ ਸਕਾਂ। ਮੈਂ 'ਸ਼ਾਨ' ਨੂੰ ਆਪਣੇ ਬਾਰੇ ਪਹਿਲੀ ਮੁਲਾਕਾਤ ਵਿਚ ਹੀ ਦੱਸ ਚੁੱਕਾ ਸੀ। ਸ਼ਾਇਦ ਇਹੀ ਕਾਰਣ ਸੀ ਕਿ ਉਹਨੂੰ ਮੇਰੇ ਤੇ ਯਕੀਨ ਹੋ ਗਿਆ ਸੀ ਤੇ ਉਹ ਹੁਣ ਮੇਰੇ ਕੋਲ, ਮੇਰੇ ਘਰ ਬੈਠੀ ਸੀ। ਲੰਬੇ ਪਤਲੇ ਚਿਹਰੇ ਵਾਲੀ ਅਤੇ ਮੋਟੀਆਂ ਅੱਖਾਂ ਨਾਲ ਨਿਹਾਰ ਰਹੀ 'ਸ਼ਾਨ' ਦੱਸਣਾ ਸ਼ੁਰੂ ਕੀਤਾ, "ਮੇਰੀ ਹੁਣ ਉਮਰ ਚੌਵੀ ਸਾਲ ਹੈ। ਮੇਰੇ ਦੋ ਹੋਰ ਭਰਾ ਅਤੇ ਦੋ ਭੈਣਾਂ ਵੀ ਹਨ। ਵੱਡਾ ਭਰਾ ਤੀਹ ਵਰ੍ਹਿਆਂ ਦਾ ਅਤੇ ਛੋਟਾ ਚੌਵੀ ਸਾਲ ਦਾ ਹੈ। ਛੋਟੀਆਂ ਭੈਣਾਂ ਅਠਾਰਾਂ ਸਾਲ ਅਤੇ ਨੌਂ ਸਾਲ ਦੀਆਂ ਹਨ। ਸਾਰੇ ਭੈਣ ਭਰਾ ਵੱਖਰੇ ਵੱਖਰੇ ਮਾਂ ਪਿਉ ਦੀ ਔਲਾਦ ਹਨ ਅਤੇ ਸਾਨੂੰ ਪਾਲਣ ਪੋਸ਼ਣ ਵਾਲੇ ਗੋਰੇ ਮਾਂ ਪਿਉ ਸਨ, ਜਿਹਨਾਂ ਦੇ ਆਪਣੀ ਕੋਈ ਔਲਾਦ ਨਹੀਂ ਸੀ।" ਮੈਂ ਇਹ ਸਭ ਕੁਝ ਸੁਣ ਕੇ ਚੌਂਕ ਪਿਆ ਤੇ ਮੇਰੀਆਂ ਅੱਖਾਂ ਦੀ ਚੌੜਾਈ ਹੋਰ ਵੱਧ ਗਈ। 'ਸ਼ਾਨ' ਗੱਲ ਚਾਲੂ ਰੱਖਦਿਆਂ ਬੋਲੀ, "ਮੇਰੀ ਗੋਰੀ ਮਾਂ ਦੀ ਉਮਰ ਛਪੰਜਾ ਸਾਲ ਹੈ ਅਤੇ ਮੇਰਾ ਗੋਰਾ ਪਿਉ ਚਾਰ ਸਾਲ ਪਹਿਲਾਂ ਇਸ ਦੁਨੀਆਂ ਤੋਂ ਚਲਾ ਗਿਆ ਹੈ। ਡੈਡੀ ਦੀ ਉਮਰ ਉਸ ਵੇਲੇ ਅੱਠਵੰਜਾ ਸਾਲ ਸੀ।

ਮੈਨੂੰ ਮੇਰੇ ਅਸਲੀ ਮਾਂ ਬਾਪ ਬਾਰੇ ਗੋਰੇ ਮਾਂ ਬਾਪ ਕਦੇ ਵੀ ਨਹੀਂ ਸੀ ਦੱਸਿਆ, ਪਰ ਮੈਂ ਪਤਾ ਕਰ ਲਿਆ ਹੈ ਕਿ ਮੈਂ ਅਜੇ ਛੇ ਹਫਤਿਆਂ ਦੀ ਸੀ ਜਦੋਂ ਮੈਨੂੰ ਮਾਨਚੈਸਟਰ ਤੋਂ ਗੋਦ ਲੈ ਲਿਆ ਗਿਆ ਸੀ। ਮੇਰਾ 'ਜਨਮ-ਬਾਪ' ਇਕ ਇੰਡੀਅਨ ਡਾਕਟਰ ਸੀ ਅਤੇ 'ਜਨਮ-ਮਾਂ' ਇਕ ਨਰਸ ਸੀ। ਉਹਨਾਂ ਦੋਹਾਂ ਵਿਆਹ ਨਾ ਕਰਵਾਇਆ ਅਤੇ ਮੈਨੂੰ ਸਰਕਾਰੀ ਹਿਫ਼ਾਜ਼ਤ ਵਿਚ ਇਕ ਯਤੀਮ ਬੱਚੇ ਦੇ ਤੌਰ ਤੇ ਭੇਜ ਦਿੱਤਾ। ਮੈਂ ਉਹਨਾਂ ਬਾਰੇ ਕਦੇ ਹੋਰ ਖੋਜ ਕਰਨ ਦੀ ਕੋਸ਼ਿਸ਼ ਵੀ ਨਹੀਂ ਕੀਤੀ। ਮੈਨੂੰ ਉਹਨਾਂ ਤੇ ਬੜਾ ਗੁੱਸਾ ਹੈ ਕਿ ਆਪਣੀ ਖੁਸ਼ੀ ਬਦਲੇ ਮੈਨੂੰ ਬਲੀ ਦਾ ਬਕਰਾ ਕਿਉਂ ਬਣਾਇਆ ਗਿਆ ? ਮੈਂ ਕੀ ਕਸੂਰ ਕੀਤਾ ਸੀ ਕਿ ਮੈਨੂੰ ਸਿੱਟ ਕੇ ਉਹ ਆਪ ਦਫਾ ਹੋ ਗਏ। ਇਹ ਸਭ ਕੁਝ ਸੋਚ ਕੇ ਮੇਰਾ ਖੂਨ ਉਬਾਲੇ ਖਾਣ ਲੱਗਦਾ ਹੈ

ਹੈ ਕਿ ਮੈਂ ਕਦੇ ਵੀ ਆਪਣੀ ਜ਼ਿੰਦਗੀ ਵਿਚ ਇਸ ਤਰ੍ਹਾਂ ਨਹੀਂ ਕਰਾਂਗੀ।"

ਗੱਲ ਨੂੰ ਥੋੜਾ ਜਿਹਾ ਇਸ ਵਿਸ਼ੇ ਤੋਂ ਖਿਸਕਾਉਣ ਲਈ ਮੈਂ 'ਸ਼ਾਨ' ਨੂੰ ਉਹਦੇ ਭੈਣ ਭਰਾਵਾਂ ਬਾਰੇ ਪੁੱਛਿਆ ਕਿ ਕੀ ਉਹ ਸਭ ਵੱਖਰੇ ਵੱਖਰੇ ਮਾਂ ਬਾਪ ਦੀ ਔਲਾਦ ਹਨ। 'ਸ਼ਾਨ' ਨੇ ਸੰਭਲਦਿਆਂ ਕਿਹਾ, "ਮੇਰਾ ਵੱਡਾ ਭਰਾ ਅਫਰੀਕਣ ਹੈ ਅਤੇ ਵਿਆਹਿਆ ਵੀ ਅਫਰੀਕਣ ਕੁੜੀ ਨਾਲ ਹੀ ਹੈ। ਛੋਟਾ ਵੀ ਅਫਰੀਕਣ ਹੈ ਪਰ ਅਜੇ ਵਿਆਹਿਆ ਨਹੀਂ, ਅਠਾਰਾਂ ਸਾਲਾ ਭੈਣ ਵੀ ਅਫਰੀਕਣ ਹੈ ਅਤੇ ਉਹ ਵੀ ਅਜੇ ਕੁਆਰੀ ਹੈ। ਛੋਟੀ ਨੌਂ ਸਾਲਾਂ ਦੀ ਭੈਣ ਦੀ ਮਾਂ ਵੀ ਅੰਗਰੇਜ਼ ਗੋਰੀ ਸੀ ਅਤੇ ਬਾਪ ਕੇਰੇਬੀਅਨ ਸੀ। ਅਸੀਂ ਸਾਰੇ ਭੈਣ ਭਰਾ ਇਕ ਦੂਜੇ ਨੂੰ ਭੈਣ ਭਰਾਵਾਂ ਵਾਂਗ ਹੀ ਮਿਲਦੇ ਹਾਂ ਅਤੇ ਆਪਣੇ ਆਪ ਨੂੰ ਇਕ ਪ੍ਰੀਵਾਰ ਦੇ ਮੈਂਬਰ ਸਮਝਦੇ ਹਾਂ। ਮੇਰੀ ਛੋਟੀ ਭੈਣ ਗੋਰੇ 'ਬੁਆਏ-ਫਰੈਂਡ' ਨਾਲ ਤੁਰੀ ਫਿਰਦੀ ਹੈ ਅਤੇ ਮੇਰੀ ਘੱਟ ਹੀ ਉਹਦੇ ਨਾਲ ਬਣਦੀ ਹੈ। ਹਾਂ, ਕਦੇ ਕਦੇ ਨਸਲਵਾਦ ਬਾਰੇ ਗੱਲਾਂ ਸਾਂਝੀਆਂ ਜ਼ਰੂਰ ਕਰਦੇ ਹਾਂ। ਮੇਰੀ ਜ਼ਿਆਦਾ ਆਪਣੀ ਮਾਂ ਨਾਲ ਬਣਦੀ ਹੈ। ਕਦੇ ਕੋਈ ਦੁੱਖ ਤਕਲੀਫ ਹੋਵੇ ਤਾਂ ਮੈਂ ਉਹਦੇ ਕੋਲ ਚਲੀ ਜਾਂਦੀ ਹਾਂ। ਵੈਸੇ ਵੀ ਮੈਂ ਉਹਨੂੰ ਲਗਾਤਾਰ ਬਿਲਾ-ਨਾਗਾ ਘੱਟੋ ਘੱਟ ਹਫਤੇ 'ਚ ਇਕ ਵਾਰ ਜ਼ਰੂਰ ਮਿਲਣ ਜਾਂਦੀ ਹਾਂ। ਆਪਣੇ ਭੈਣ ਭਰਾਵਾਂ ਨਾਲ ਗੋਦ ਲਏ ਬੱਚਿਆਂ ਅਤੇ ਕੁੱਝ ਦੇਰ ਲਈ ਕਿਸੇ ਕੋਲ ਠਹਿਰੇ ਬੱਚਿਆਂ ਬਾਰੇ ਅਕਸਰ ਗੱਲਾਂ ਕਰਦੀ ਹਾਂ। ਮੇਰੇ ਮਾਂ ਬਾਪ ਮੈਨੂੰ ਕਦੇ ਮੇਰੇ ਇੰਡੀਅਨ ਹੋਣ ਬਾਰੇ ਨਹੀਂ ਸੀ ਦੱਸਿਆ ਅਤੇ ਨਾ ਹੀ ਬਾਕੀ ਭੈਣ ਭਰਾਵਾਂ ਨੂੰ ਉਹਨਾਂ ਦੇ ਅਫਰੀਕਣ ਹੋਣ ਬਾਰੇ ਗੱਲ ਕੀਤੀ ਹੈ। ਮੇਰੇ ਮਾਂ ਬਾਪ ਰਹਿੰਦੇ ਵੀ ਉਸ ਇਲਾਕੇ ਵਿਚ ਸਨ ਜਿਥੇ ਜ਼ਿਆਦਾ ਗੋਰਿਆਂ ਦੀ ਵਸੋਂ ਸੀ ਅਤੇ ਸਿਰਫ ਦੋ ਕਾਲੇ ਪ੍ਰੀਵਾਰ ਹੀ ਉਥੇ ਮੈਂ ਦੇਖੇ ਸਨ। ਜਿਸ ਸਕੂਲ ਵਿਚ ਮੈਂ ਪੜ੍ਹਦੀ ਹਾਂ ਉਥੇ ਛੇ ਜਾਂ ਸੱਤ ਬੱਚੇ ਕਾਲੇ ਸਨ। ਮੈਂ ਅਜੇ ਛੇ ਕੁ ਵਰ੍ਹਿਆਂ ਦੀ ਹੋਵਾਂਗੀ ਜਦ ਗੋਰੇ ਬੱਚਿਆਂ ਮੈਨੂੰ ਨਸਲਵਾਦੀ ਗਾਲ੍ਹਾਂ ਬਕਣੀਆਂ ਸ਼ੁਰੂ ਕਰ ਦਿਤੀਆਂ ਸਨ। ਮੈਂ ਇਨ੍ਹਾਂ ਡਰ ਗਈ ਕਿ ਮੈਂ ਘਰ ਦੌੜ ਆਈ ਅਤੇ ਆਪਣੇ ਮਾਂ ਬਾਪ ਨੂੰ ਦੱਸਿਆ। ਮੇਰੇ ਮਾਂ ਬਾਪ ਨੇ ਮੈਨੂੰ ਦਿਲਾਸਾ ਦਿੱਤਾ ਤੇ ਸਕੂਲ ਜਾ ਕੇ ਮੁੱਖ ਅਧਿਆਪਿਕਾ ਨੂੰ ਇਸ ਬਾਰੇ ਸ਼ਕਾਇਤ ਕੀਤੀ। ਪਰ ਗੋਰੇ ਬੱਚਿਆਂ ਤੇ ਕੋਈ ਅਸਰ ਨਹੀਂ ਸੀ ਹੋਇਆ। ਉਹ ਭਾਵੇਂ ਆਪਣੇ ਆਪ ਨੂੰ ਮੇਰੇ ਦੋਸਤ ਕਹਿੰਦੇ ਸਨ ਪਰ ਨਸਲੀ ਗਾਲ੍ਹਾਂ ਬਕ ਕੇ ਮੇਰੇ ਮਨ ਨੂੰ ਵਲੂੰਧਰਦੇ ਅਤੇ ਮੈਂ ਤੜਫਦੀ ਰਹਿ ਜਾਂਦੀ। ਮੈਂ ਸ਼ਾਇਦ ਉਸ ਵੇਲੇ ਤੇਰਾਂ ਸਾਲ ਦੀ ਸੀ ਜਦ ਕੰਪਰੀਹੈਂਸਵ ਸਕੂਲ ਗਈ ਸੀ। ਕ੍ਰਿਸਮਸ ਵੇਲੇ ਜਦ ਮੈਂ ਆਪਣੀਆਂ ਸਹੇਲੀਆਂ ਨੂੰ ਦੱਸਿਆ ਕਿ ਮੇਰੀ ਮਾਂ ਨੇ ਮੈਨੂੰ ਕ੍ਰਿਸਮਸ ਕਾਰਡ ਦਿੱਤਾ ਹੈ ਤਾਂ ਉਹਨਾਂ ਪਟੱਕ ਦੇਣੀ ਕਿਹਾ, "ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ ਕਿ ਤੇਰੀ ਮਾਂ



ਤੈਨੂੰ ਸਿਰਫ ਕਾਰਡ ਹੀ ਦਿੱਤਾ ਹੈ, ਕਿਉਂਕਿ ਤੂੰ ਕਾਲੀ ਹਰਾਮਣ ਏਂ ਅਤੇ ਉਹ ਤੈਨੂੰ ਬਿਲਕੁਲ ਪਿਆਰ ਨਹੀਂ ਕਰਦੀ ਸਗੋਂ ਗਲ ਪਿਆ ਢੋਲ ਵਜਾ ਰਹੀ ਹੈ।" ਇਹ ਗੱਲ ਛੁਰੀ ਵਾਂਗ ਮੇਰੇ ਸੀਨੇ ਵਿਚ ਖੁੱਭ ਗਈ ਅਤੇ ਮੈਂ ਕਈ ਵਰ੍ਹੇ ਇਸ ਗੱਲ ਨੂੰ ਚੇਤੇ ਕਰ ਕੇ ਕੁੜ੍ਹਦੀ ਰਹੀ। ਘਰ ਜਾ ਕੇ ਜਦ ਮੈਂ ਆਪਣੀ ਮਾਂ ਨੂੰ ਇਸ ਬਾਰੇ ਦੱਸਿਆ ਤਾਂ ਉਹਨੇ ਪੁਲੀਸ ਕੋਲ ਸ਼ਕਾਇਤ ਕਰ ਦਿੱਤੀ। ਪੁਲੀਸ ਨੇ ਮੇਰੀਆਂ ਸਹੇਲੀਆਂ ਨੂੰ ਚੇਤਾਵਨੀ ਦਿੱਤੀ ਕਿ ਅੱਗੇ ਤੋਂ ਅਗਰ ਉਹਨਾਂ ਕੋਈ ਬਕੜਵਾਹ ਕੀਤਾ ਤਾਂ ਸਖ਼ਤ ਨੋਟਿਸ ਲਿਆ ਜਾਵੇਗਾ। ਪੁਲੀਸ ਉਹਨਾਂ ਦੇ ਮਾਪਿਆਂ ਨੂੰ ਜਾ ਕੇ ਵੀ ਮਿਲੀ। ਇਸ ਸਾਰੇ ਦਾ ਨਤੀਜਾ ਇਹ ਨਿਕਲਿਆ ਕਿ ਕੁੜੀਆਂ ਮੈਨੂੰ ਬੁਲਾਉਣਾ ਬੰਦ ਕਰ ਦਿੱਤਾ ਅਤੇ ਦੂਰੋਂ ਇਸ਼ਾਰਿਆਂ ਨਾਲ ਟੌਂਟ ਕਰਦੀਆਂ ਰਹੀਆਂ। ਮੈਂ ਹੁਣ ਬਿਲਕੁਲ ਇਕੱਲੀ ਹੋ ਗਈ ਹਾਂ, ਮੈਂ ਘਰੋਂ ਬਾਹਰ ਜਾਣਾ ਬੰਦ ਕਰ ਦਿੱਤਾ ਹੈ ਅਤੇ ਆਪਣੇ ਆਪ ਨੂੰ ਘਰ 'ਚ ਸੁਰਖਿਅਤ ਮਹਿਸੂਸ ਕਰਦੀ ਹਾਂ। ਮੇਰੀਆਂ ਬਹੁਤੀਆਂ ਸਹੇਲੀਆਂ ਮੂੰਹ 'ਤੇ ਕੁਝ ਕਹਿੰਦੀਆਂ ਹਨ ਅਤੇ ਬਾਅਦ 'ਚ ਕੁੱਝ ਹੋਰ ਕਹਿੰਦੀਆਂ ਹਨ, ਸ਼ਾਇਦ ਇਹੀ ਕਾਰਣ ਸੀ ਕਿ ਮੈਂ ਕੋਈ ਗੂਹੜੀ ਸਹੇਲੀ ਨਾ ਬਣਾ ਸਕੀ।

ਜਦ ਮੈਂ ਕਾਲਿਜ ਗਈ ਤਾਂ ਆਪਣੇ ਮਨ 'ਚ ਪੱਕਾ ਫੈਸਲਾ ਕਰ ਲਿਆ ਕਿ ਮੈਂ ਨਸਲਵਾਦ ਦਾ ਡੱਟ ਕੇ ਮੁਕਾਬਲਾ ਕਰਾਂਗੀ। ਮੇਰੇ 'ਚ ਸਵੈ-ਮਾਣ ਘਟਿਆ ਹੋਣ ਕਰ ਕੇ ਮੈਂ ਕਲਾਸ 'ਚ ਸਭ ਤੋਂ ਅਖੀਰਲੇ ਬੈਂਚ ਉਪਰ ਬੈਠਦੀ ਅਤੇ ਦੋ ਸਾਲ ਮੈਂ ਕਿਸੇ ਨਾਲ ਕੋਈ ਦੋਸਤੀ ਨਾ ਕੀਤੀ।

ਜਦੋਂ ਅਜੇ ਮੈਂ ਸੋਲ੍ਹਾਂ ਵਰ੍ਹਿਆਂ ਦੀ ਸੀ, ਮੈਂ ਇਕ ਵੈਸਟ ਇੰਡੀਅਨ ਲੜਕੇ ਨਾਲ ਦੋਸਤੀ ਪਾ ਲਈ। ਉਹ ਮੇਰੇ ਤੋਂ ਸੱਤ ਮਹੀਨੇ ਛੋਟਾ ਸੀ ਅਤੇ ਮੈਂ ਅਕਸਰ ਉਹਦੇ ਨਾਲ ਆਪਣੇ ਮਨ ਦੀਆਂ ਤੈਹਾਂ ਖੋਹਲਦੀ ਰਹਿੰਦੀ, ਉਹਦੇ ਕੋਲੋਂ ਮੈਨੂੰ ਥੋੜ੍ਹੀ ਬਹੁਤ ਮਦਦ ਤਾਂ ਮਿਲਦੀ ਪਰ ਉਹ ਅਕਸਰ ਮੈਨੂੰ ਬੁਰਾ ਭਲਾ ਕਹਿੰਦਾ। ਮੈਂ ਉਹਦੇ ਨਾਲ ਤਕਰੀਬਨ ਸਾਢੇ ਛੇ ਸਾਲ ਮਿੱਤ੍ਰਤਾ ਰੱਖੀ ਅਤੇ ਜਦ ਮੈਨੂੰ ਇਹ ਪਤਾ ਲੱਗਾ ਕਿ ਉਹ ਗੋਰੀਆਂ ਨਾਲ ਵੀ ਐਸ਼ ਲੈ ਰਿਹਾ ਹੈ ਤਾਂ ਮੇਰਾ ਮਨ ਟੁੱਟ ਗਿਆ। ਨਸਲਵਾਦੀ ਤਜਰਬੇ ਤੋਂ ਡਰੀ ਹੋਣ ਕਰ ਕੇ ਮੈਂ ਉਹਦੇ ਨਾਲ ਇੰਨੀ ਦੇਰ ਬੱਝੀ ਰਹੀ ਸਾਂ ਅਤੇ ਇਸੇ ਕਰ ਕੇ ਉਹਦੀਆਂ ਆਪ-ਹੁਦਰੀਆਂ ਸਹਾਰਦੀ ਰਹੀ ਸਾਂ, ਪਰ ਜਦ ਉਹਦਾ ਗੋਰੀਆਂ ਕੁੜੀਆਂ ਵਾਲਾ ਪਾਖੰਡ ਸਾਹਮਣੇ ਆਇਆ ਤਾਂ ਮੈਂ ਸਹਾਰ ਨਾ ਸਕੀ। ਉਹਨੂੰ ਛੱਡਣ ਬਾਅਦ ਸਾਲ ਭਰ ਉਹ ਮੈਨੂੰ ਤੰਗ ਕਰਦਾ ਰਿਹਾ। ਇਕ ਵਾਰ ਜ਼ਬਰਦਸਤੀ ਪਕੜ ਕੇ ਕੈਦ ਕਰ ਲਿਆ ਅਤੇ ਮੈਨੂੰ ਮਾਰ ਦੇਣ ਦੀ ਧਮਕੀ ਵੀ ਦਿੱਤੀ। ਇਕ ਵਾਰ ਆਪਣੇ ਆਪ ਨੂੰ ਮਾਰ ਲੈਣ ਦਾ

ਵੀ ਚਲਿਤਰ ਉਹਨੇ ਰਚਿਆ ਪਰ ਮੇਰਾ ਮਨ ਉਹਦੇ ਤੋਂ ਬੁਰੀ ਤਰ੍ਹਾਂ ਉਚਾਟ ਹੋ ਚੁੱਕਾ ਸੀ। ਮੈਂ ਉਹਦੇ ਨਾਲ ਜਦ ਬਹੁਤ ਹੀ ਭੈੜਾ ਵਰਤਾਵ ਕਰਨਾ ਸ਼ੁਰੂ ਕਰ ਦਿੱਤਾ ਤਾਂ ਜਾ ਕੇ ਉਹਦੇ ਤੋਂ ਛੁਟਕਾਰਾ ਹੋਇਆ। ਹੁਣ ਕਦੇ ਉਹ ਮੈਨੂੰ ਮਿਲੇ ਤਾਂ ਮੈਂ ਉਹਦੇ ਵੱਲ ਅੱਖ ਪੱਟ ਕੇ ਵੀ ਨਹੀਂ ਦੇਖਦੀ।

ਮੇਰੀ ਛੋਟੀ ਭੈਣ 'ਹੇਅਰ ਡਰੈਸਰ' ਹੈ ਅਤੇ ਇਕ ਕਾਲੇ ਅਫਰੀਕਣ ਦੀ 'ਗਰਲ ਫਰੈਂਡ' ਹੈ। ਕਾਲਾ ਅਫਰੀਕਣ ਮੁੰਡਾ ਵੀ ਇਕ ਗੋਰੇ ਮਾਂ ਬਾਪ ਨਾਲ ਰਹਿੰਦਾ ਹੈ ਅਤੇ ਉਹਨੂੰ ਵੀ ਮੇਰੇ ਵਾਂਗ ਉਹਦੇ ਅਸਲੀ ਮਾਂ ਬਾਪ ਨੇ ਛੋਟੇ ਹੁੰਦਿਆਂ ਹੀ ਛੱਡ ਦਿੱਤਾ ਸੀ।

ਮੇਰੀਆਂ ਸਹੇਲੀਆਂ ਬਹੁਤੀਆਂ ਉਹ ਕੁੜੀਆਂ ਹੀ ਹਨ, ਜਿਹਨਾਂ ਦੇ ਮਾਪੇ ਵੱਖਰੀ ਵੱਖਰੀ ਨਸਲ ਦੇ ਹਨ, ਜਿਵੇਂ ਚੀਨੀ ਮਾਂ ਅਤੇ ਅੰਗਰੇਜ਼ ਬਾਪ ਜਾਂ ਅੰਗਰੇਜ਼ ਮਾਂ ਅਤੇ ਅਫਰੀਕਣ ਬਾਪ ਆਦਿ।

ਮੇਰਾ ਸਭ ਤੋਂ ਵੱਡਾ ਸੰਤਾਪ ਇਹ ਹੈ ਕਿ ਨਾ ਤਾਂ ਮੈਨੂੰ ਗੋਰੇ ਲੋਕ ਅਤੇ ਨਾ ਹੀ ਏਸ਼ੀਅਨ ਲੋਕ ਕਬੂਲਦੇ ਹਨ ਅਤੇ ਮੈਂ ਵਿਚ ਵਿਚਾਲੇ ਡੱਕੇ ਡੋਲੇ ਖਾਂਦੀ ਫਿਰਦੀ ਹਾਂ। ਮੈਂ ਆਪਣੀ ਇਕ ਕਾਲੀ ਸਹੇਲੀ ਰਾਹੀਂ ਇਕ ਏਸ਼ੀਅਨ ਪ੍ਰੀਵਾਰ ਨੂੰ ਮਿਲੀ ਸਾਂ। ਉਸ ਪ੍ਰੀਵਾਰ ਦਾ ਆਦਮੀ ਅਕਸਰ ਕਲੱਬ ਵਿਚ ਜਾਂਦਾ ਸੀ। ਇਕ ਵਾਰ ਇਕ 'ਨਾਈਟ ਕਲੱਬ' 'ਚ ਉਹ ਮੈਨੂੰ ਮਿਲ ਪਿਆ ਅਤੇ ਇਸ ਬਾਰੇ ਜਾ ਕੇ ਆਪਣੀ ਪਤਨੀ ਨੂੰ ਦੱਸ ਦਿੱਤਾ। ਇਸੇ ਗੱਲ ਤੇ ਉਹਨਾਂ ਮੇਰੇ ਨਾਲ ਦੋਸਤੀ ਤੋੜ ਲਈ।

ਇਕ ਵਾਰ ਮੈਂ ਆਪਣੇ ਕਾਲੇ ਭਰਾ ਨਾਲ ਡਿਸਕੋ ਕਰਨ ਲਈ ਗਈ ਅਠਾਰਾਂ ਉੱਨੀ ਪਾਕਿਸਤਾਨੀਆਂ ਮੇਰੇ ਭਰਾ ਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਕਿ ਏਸ਼ੀਅਨ ਕੁੜੀ ਲਈ ਫਿਰਦਾ ਹੈ। ਕੁਝ ਹਫਤਿਆਂ ਬਾਅਦ ਉਹਨਾਂ ਮੇਰੇ ਭਰਾ ਦੇ ਛੁਰਾ ਕੱਢ ਮਾਰਿਆ। ਸ਼ਾਨ ਨੇ ਦੱਸਿਆ ਕਿ "ਮੈਂ ਅਕਸਰ ਆਪਣੀ ਚੀਨੀ ਸਹੇਲੀ ਨਾਲ ਵੀਕ-ਐਂਡ ਤੇ ਡਿਸਕੋ ਕਰਨ ਜਾਇਆ ਕਰਦੀ ਸੀ ਤੇ ਉਥੇ ਇਕ ਗੋਰੇ ਮੁੰਡੇ ਨਾਲ ਦੋਸਤੀ ਹੋ ਗਈ ਜੋ ਮਸੀਂ ਛੇ ਕੁ ਮਹੀਨੇ ਰਹੀ। ਇਸ ਤੋਂ ਬਾਅਦ ਵੀ ਮੈਂ ਇਕ ਹੋਰ ਗੋਰੇ ਮੁੰਡੇ ਨਾਲ ਸਬੰਧ ਬਣਾਏ ਪਰ ਉਹ ਵੀ ਜ਼ਿਆਦਾ ਦੇਰ ਨਾ ਚਲ ਸਕੇ। ਗੋਰਾ ਮੁੰਡਾ ਅਕਸਰ ਮੈਨੂੰ ਦੱਸਦਾ ਕਿ ਉਹਦੇ ਗੋਰੇ ਦੋਸਤ ਉਹਨੂੰ ਕਈ ਤਰ੍ਹਾਂ ਦੀਆਂ ਗੱਲਾਂ ਕਹਿੰਦੇ ਹਨ ਅਤੇ ਤੰਗ ਕਰਦੇ ਹਨ ਕਿਉਂਕਿ ਉਹਦੀ ਇਕ ਏਸ਼ੀਅਨ ਕੁੜੀ ਨਾਲ ਯਾਰੀ ਸੀ। ਮੇਰੀ ਚੀਨੀ ਸਹੇਲੀ ਦੇ ਬੁਆਏ-ਫਰੈਂਡ ਗੋਰੇ ਅੰਗਰੇਜ਼ ਨੇ ਵੀ ਉਹਦੇ ਨਾਲ ਇਸ ਕਰਕੇ ਸੰਬੰਧ ਬਣਾਏ ਸਨ ਕਿ ਉਹ ਚੀਨੀ ਕੁੜੀ ਨੂੰ ਸਪੈਨਿਸ਼ ਸਮਝਦਾ ਸੀ।"

"ਸ਼ਾਨ ਤੂੰ ਫਿਰ ਆਪਣੇ ਆਪ ਨੂੰ ਏਸ਼ੀਅਨਾਂ, ਗੋਰਿਆਂ ਜਾਂ ਕਿਨ੍ਹਾਂ ਨਾਲ



ਦੀ ਸਮਝਦੀ ਹੈਂ ?" ਮੈਂ ਸੁਆਲ ਕੀਤਾ।'

ਸ਼ਾਨ ਨੇ ਕਿਹਾ, "ਸੱਚ ਪੁੱਛੋ ਤਾਂ ਮੈਂ ਆਪਣੇ ਆਪ ਨੂੰ ਕਿਸੇ ਨਸਲ ਦੇ ਨੇੜੇ ਵੀ ਨਹੀਂ ਸਮਝਦੀ ਕਿਉਂਕਿ ਮੇਰਾ ਸਭਿਆਚਾਰਕ ਪਾਲਣ ਪੋਸਣ ਗੋਰਿਆਂ ਵਾਂਗ ਹੋਇਆ ਹੈ ਅਤੇ ਚਮੜੀ ਦਾ ਰੰਗ ਇੰਡੀਅਨਾਂ ਵਰਗਾ ਹੈ। ਗੋਰੀ ਮੈਂ ਬਨਣਾ ਨਹੀਂ ਚਾਹੁੰਦੀ ਕਿਉਂਕਿ ਉਹ ਮੈਨੂੰ ਨਫਰਤ ਕਰਦੇ ਹਨ ਅਤੇ ਇਹ ਹੀ ਕਾਰਨ ਹੈ ਕਿ ਗੋਰੇ ਮੁੰਡੇ ਮੇਰੇ ਵੱਲ ਨਹੀਂ ਖਿੱਚੇ ਜਾਂਦੇ। ਵੈਸੇ ਨਾ ਤਾਂ ਗੋਰੇ ਹੀ ਅਤੇ ਨਾ ਹੀ ਏਸ਼ੀਅਨ ਲੋਕ ਮੇਰੀ ਹੋਣੀ ਅਤੇ ਹਾਲਾਤ ਨੂੰ ਸਮਝਦੇ ਹਨ। ਮੈਂ ਏਸ਼ੀਅਨ ਬਨਣਾ ਚਾਹੁੰਦੀ ਹਾਂ ਪਰ ਮੈਨੂੰ ਨਾ ਤਾਂ ਕੋਈ ਏਸ਼ੀਅਨ ਬੋਲੀ ਆਉਂਦੀ ਹੈ ਅਤੇ ਨਾ ਹੀ ਏਸ਼ੀਅਨ ਸਭਿਆਚਾਰ ਬਾਰੇ ਕੋਈ ਸਮਝ ਹੈ। ਮੇਰਾ ਹਾਲ ਸਹੀ ਮਹਿਨਿਆਂ ਵਿਚ ਧੋਬੀ ਦੇ ਕੁੱਤੇ ਵਾਲਾ ਹੈ ਜੋ ਨਾ ਤਾਂ ਘਰ ਦੀ ਰਾਖੀ ਕਰ ਸਕਦਾ ਹੈ ਅਤੇ ਨਾ ਹੀ ਘਾਟ ਦੀ।

ਮੈਨੂੰ ਏਸ਼ੀਅਨ ਸਭਿਆਚਾਰ ਦੀਆਂ ਮਾੜੀਆਂ ਗੱਲਾਂ ਤੋਂ ਵੀ ਡਰ ਲੱਗਦਾ ਹੈ। ਉਹ ਔਰਤਾਂ ਨੂੰ ਦਬਾ ਕੇ ਰੱਖਦੇ ਹਨ ਅਤੇ ਉਹਨਾਂ ਨੂੰ ਘਟੀਆ ਸਮਝਦੇ ਹਨ। ਹਨ। ਮੇਰੀਆਂ ਭਾਵਨਾਵਾਂ ਇਕ ਪਾਸੜ ਨਹੀਂ ਹਨ ਅਤੇ ਮੈਂ ਇਹ ਗੱਲ ਕਦੇ ਨਹੀਂ ਭੁੱਲਦੀ ਕਿ ਮੇਰੇ ਪਾਲਣ ਪੋਸਣ ਵਾਲੇ ਮਾਪੇ ਮੇਰੇ ਅਸਲੀ ਮਾਂ ਬਾਪ ਨਹੀਂ ਸਨ। ਮੈਂ ਵਿਆਹ ਕਰਵਾਉਣਾ ਤਾਂ ਚਾਹੁੰਦੀ ਹਾਂ ਪਰ ਸਮਝ ਨਹੀਂ ਲੱਗ ਰਹੀ ਕਿ ਉਹ ਏਸ਼ੀਅਨ ਬੰਦਾ ਕਿਥੇ ਬੈਠਾ ਹੈ ਜੋ ਮੈਨੂੰ ਚੰਗੀ ਤਰ੍ਹਾਂ ਸਮਝ ਸਕੇ। ਮੈਂ ਕਿਸੇ ਗੋਰੇ ਨਾਲ ਵਿਆਹ ਬਿਲਕੁਲ ਨਹੀਂ ਕਰਵਾਉਣਾ ਚਾਹੁੰਦੀ।"

"ਕਿਉਂ ?" ਮੈਂ ਪੁਛਿਆ।

"ਇਸ ਲਈ ਕਿ ਮੈਂ ਨਹੀਂ ਚਾਹੁੰਦੀ ਕਿ ਮੇਰੇ ਬੱਚੇ ਵੀ ਮੇਰੇ ਵਾਂਗ ਦੁੱਖ ਤਕਲੀਫਾਂ ਸਹਾਰਨ। ਅਜੇ ਤਾਂ ਸਾਡੇ ਅਖੌਤੀ ਤੇ ਵਧੀਆ ਸਮਾਜ ਨੇ ਉਹਨਾਂ ਬੱਚਿਆਂ ਨੂੰ ਵੀ ਨਹੀਂ ਕਬੂਲਣਾ ਸਿੱਖਿਆ ਜਿਹਨਾਂ ਦੇ ਮਾਂ ਬਾਪ ਭਾਵੇਂ ਇਕੋ ਨਸਲ ਦੇ ਹੋਣ ਪਰ ਉਹ ਹੋਣ ਵੱਖਰੇ ਵੱਖਰੇ ਧਰਮਾਂ ਅਤੇ ਵੱਖਰੀਆਂ ਵੱਖਰੀਆਂ ਬੋਲੀਆਂ ਬੋਲਣ ਵਾਲੇ, ਫਿਰ ਮੇਰੇ ਵਰਗੇ ਬੱਚਿਆਂ ਦਾ ਜੋ ਹਾਲ ਹੁੰਦਾ ਹੈ ਉਹ ਤਾਂ ਮੈਨੂੰ ਹੀ ਪਤੈ।"

ਮੈਂ ਕਿਹਾ, "ਸ਼ਾਨ ਮੇਰੇ ਕੋਲ ਏਸ਼ੀਅਨ ਸਭਿਆਚਾਰ ਬਾਰੇ ਕਈ ਵੀਡੀਉ ਫਿਲਮਾਂ ਹਨ। ਅਗਰ ਤੂੰ ਦੇਖਣਾ ਚਾਹੇਂ ਤਾਂ ਦੇਖ ਸਕਦੀ ਹੈਂ ? ਦੂਜੀ ਗੱਲ ਪੰਜਾਬੀ ਸਿੱਖਣ ਦੀ ਹੈ। ਉਹ ਵੀ ਅਗਰ ਤੂੰ ਸਿੱਖਣੀ ਚਾਹੇਂ ਤਾਂ ਹਰ ਸ਼ਨਿਚਰਵਾਰ ਮੇਰੇ ਸਕੂਲ ਆ ਜਾਇਆ ਕਰ।" ਮੇਰੀ ਇਸ ਸਲਾਹ ਤੇ ਸ਼ਾਨ ਉੱਛਲ ਪਈ। ਬਾਅਦ 'ਚ ਉਹਨੂੰ ਮੈਂ ਕਈ ਵੀਡੀਉ ਫਿਲਮਾਂ ਦੇਖਣ ਨੂੰ ਦਿੱਤੀਆਂ ਅਤੇ ਉਹਨਾਂ ਬਾਰੇ ਵਿਚਾਰ ਵਟਾਂਦਰਾ ਕੀਤਾ। ਪੰਜਾਬੀ ਸਕੂਲ ਵਿਚ ਵੀ ਸ਼ਾਨ ਨੇ ਆਉਣਾ ਸ਼ੁਰੂ ਕਰ ਦਿੱਤਾ। ਇਹਨਾਂ ਗੱਲਾਂ ਨੇ ਉਹਦੇ ਸਵੈਮਾਣ ਨੂੰ ਵਧਾ ਦਿੱਤਾ।

# ਭੂਤਰੇ ਜਾਨਵਰ

ਪ੍ਰਦੀਪ ਕੁਮਾਰ ਵੀਹ ਸਾਲ ਪਹਿਲਾਂ ਕੀਨੀਆ ਤੋਂ ਇੰਗਲੈਂਡ ਆਇਆ ਸੀ। ਉਸ ਵੇਲੇ ਉਹ ਮਸਾਂ ਪੰਝੀ ਕੁ ਵਰ੍ਹਿਆਂ ਦਾ ਸੀ ਅਤੇ ਵਿਆਹ ਅਜੇ ਹੋਇਆ ਨਹੀਂ ਸੀ। ਘਰਦਿਆਂ ਨੇ ਕਈ ਕੁੜੀਆਂ ਦੀ ਦੱਸ ਪੁੱਛ ਕੀਤੀ ਪਰ ਪ੍ਰਦੀਪ ਨੇ ਸਦਾ ਨਾਂਹ ਵਿਚ ਹੀ ਸਿਰ ਹਿਲਾਇਆ। "ਮੇਰਾ ਅਜੇ ਵਿਆਹ ਕਰਾਉਣ ਦਾ ਮਨ ਨਹੀਂ ਹੈ।" ਮਾਂ ਪਿਉ, ਭੈਣ ਭਰਾਵਾਂ ਅਤੇ ਬਾਕੀ ਰਿਸ਼ਤੇਦਾਰਾਂ ਨੂੰ ਉਸ ਵੇਲੇ ਬੜਾ ਧੱਕਾ ਲੱਗਾ ਜਦ ਪ੍ਰਦੀਪ ਨੇ ਇਕ ਦਿਨ ਘਰ ਆ ਕੇ ਵਿਆਹ ਵਾਲੇ ਕਾਰਡ ਉਹਨਾਂ ਦੇ ਹੱਥ ਫੜਾ ਦਿੱਤੇ ਕਿ ਉਹ ਗੋਰੀ ਮੌਰੀਨ ਨਾਲ ਵਿਆਹ ਕਰਵਾ ਰਿਹਾ ਹੈ। ਵਿਆਹ ਵੀ ਸਿਰਫ ਰਜਿਸਟਰਡ ਹੀ ਕੀਤਾ ਜਾਵੇਗਾ ਅਤੇ ਦੇਸੀ ਜਾਂ ਵਲੈਤੀ ਧਾਰਮਿਕ ਰਸਮ ਕੋਈ ਨਹੀਂ ਹੋਵੇਗੀ। ਇਸ ਗੱਲ ਨੇ ਘਰਦਿਆਂ ਨੂੰ ਬੜਾ ਨਿਰਾਸ਼ ਕੀਤਾ ਅਤੇ ਵਿਆਹ ਵਾਲੇ ਦਿਨ ਇਹਨਾਂ ਵਿਚੋਂ ਕੋਈ ਵੀ ਰਜਿਸਟ੍ਰੇਸ਼ਨ ਦਫਤਰ ਨਾ ਪਹੁੰਚਾ। ਗੋਰੀ ਦੇ ਵੀ ਦੋ ਚਾਰ ਸਹੇਲੇ ਸਹੇਲੀਆਂ ਹੀ ਉਥੇ ਆਏ, ਕਿਉਂਕਿ ਉਹਦੇ ਮਾਂ ਪਿਉ ਅਤੇ ਹੋਰ ਨਜ਼ਦੀਕੀ ਰਿਸ਼ਤੇਦਾਰ ਵੀ ਇਸ ਵਿਆਹ ਲਈ ਰਾਜ਼ੀ ਨਹੀਂ ਸਨ, ਕਿ ਮੌਰੀਨ ਇਕ ਪਾਕੀ ਨਾਲ ਕਿਉਂ ਵਿਆਹ ਕਰਾ ਰਹੀ ਹੈ।

ਵਿਆਹ ਹੋ ਗਿਆ ਅਤੇ ਪ੍ਰਦੀਪ-ਮੌਰੀਨ ਇਕ ਤਰ੍ਹਾਂ ਨਾਲ ਸਦਾ ਲਈ ਆਪਣੇ ਰਿਸ਼ਤੇਦਾਰਾਂ ਤੋਂ ਦੂਰ ਜਾਂਦੇ ਲੱਗੇ। ਉਹਨਾਂ ਦੂਰ ਇਕ ਪਿੰਡ ਵਿਚ ਰਹਿਣਾ ਸ਼ੁਰੂ ਕਰ ਦਿੱਤਾ ਜਿਥੇ ਗੋਰੇ ਲੋਕਾਂ ਤੋਂ ਬਿਨਾਂ ਕੋਈ ਵੀ ਏਸ਼ੀਅਨ ਜਾਂ ਕਾਲਾ ਨਹੀਂ ਸੀ ਰਹਿੰਦਾ। ਸੋਚਿਆ ਤਾਂ ਇਹ ਸੀ ਕਿ ਉਹ ਸ਼ਾਂਤੀ ਨਾਲ ਆਪਣਾ ਜੀਵਨ ਬਤੀਤ ਕਰਨਗੇ ਪਰ ਸਮਾਜ ਨੂੰ ਲੱਗੀਆਂ ਕੁਝ ਬੀਮਾਰੀਆਂ ਦਾ ਉਹਨਾਂ ਨੂੰ ਅਜੇ ਜ਼ਿਆਦਾ ਤਜਰਬਾ ਨਹੀਂ ਸੀ।

ਪਿੰਡਾਂ ਦੀ ਇਸ ਕਾਊਂਟੀ ਵਿਚ ਜਿਥੇ ਟੋਰੀਆਂ ਦਾ ਜ਼ਿਆਦਾ ਗਲਬਾ ਸੀ ਗੋਰੇ ਲੋਕ ਆਪਣੀ ਸੌੜੀ ਸੋਚ ਵਿਚ ਜੀਵਨ ਬਤੀਤ ਕਰਦੇ ਆ ਰਹੇ ਸਨ ਅਤੇ



ਉਹਨਾਂ ਤੋਂ ਇਹ ਕਿਸੇ ਵੀ ਤਰ੍ਹਾਂ ਬਰਦਾਸ਼ਤ ਨਹੀਂ ਸੀ ਹੋ ਰਿਹਾ ਕਿ ਉਹਨਾਂ ਦੇ ਸਾਫ ਪਵਿਤਰ ਪਿੰਡ ਵਿਚ ਇਹ ਜੋੜਾ ਆ ਕੇ ਰਹਿਣ ਲੱਗ ਪਵੇ। ਪਿੰਡ ਵਿਚ ਘਰ ਖ੍ਰੀਦਣ 'ਚ ਵੀ ਉਹ ਇਸ ਕਰ ਕੇ ਕਾਮਯਾਬ ਹੋ ਗਏ ਸਨ ਕਿ ਮੌਰੀਨ ਦੀ ਇਕ ਸਹੇਲੀ ਨੂੰ ਕਿਸੇ ਹੋਰ ਸ਼ਹਿਰ ਵਿਚ ਨੌਕਰੀ ਮਿਲ ਗਈ ਸ਼ੀ ਅਤੇ ਉਹਨੇ ਇਹ ਘਰ ਉਹਨਾਂ ਨੂੰ ਵੇਚ ਦਿੱਤਾ ਸੀ।

ਦੋਵੇਂ ਪ੍ਰਦੀਪ ਅਤੇ ਮੌਰੀਨ ਸਵੇਰੇ ਕੰਮ 'ਤੇ ਚਲੇ ਜਾਂਦੇ ਅਤੇ ਸ਼ਾਮ ਨੂੰ ਘਰ ਵਾਪਿਸ ਆਉਂਦੇ। ਮਾਂ ਪਿਉ ਅਤੇ ਰਿਸ਼ਤੇਦਾਰਾਂ ਵੱਲੋਂ ਠੁਕਰਾਏ ਇਹ ਦੋਵੇਂ ਪਹਿਲਾਂ ਹੀ ਖਾਸੇ ਦੁੱਖੀ ਸਨ ਪਰ ਪਿੰਡ ਵਾਲਿਆਂ ਦੇ ਰੁੱਖੇ ਵਤੀਰੇ ਨੇ ਉਹਨਾਂ ਨੂੰ ਹੋਰ ਦੁੱਖੀ ਕਰ ਦਿੱਤਾ। ਗੋਰੇ ਲੋਕ ਉਹਨਾਂ ਨਾਲ ਸਿੱਧੇ ਮੂੰਹ ਗੱਲ ਨਾ ਕਰਦੇ ਅਤੇ ਮੁੰਡੀਰ ਤਰ੍ਹਾਂ ਤਰ੍ਹਾਂ ਦੇ ਆਵਾਜ਼ੇ ਕੱਸਦੀ। ਪ੍ਰਦੀਪ ਤੇ ਮੌਰੀਨ ਸੋਚਦੇ ਕਿ ਅਸੀਂ ਇਹਨਾਂ ਦਾ ਕੀ ਵਿਗਾੜਿਆ ਹੈ। ਵੀਕਇੰਡ ਯਾਨਿ ਸ਼ਨਿਚਰਵਾਰ ਅਤੇ ਐਤਵਾਰ ਨੂੰ ਜਦ ਉਹਨਾਂ 'ਚੋਂ ਕੋਈ ਵੀ ਪਿੰਡ ਦੀਆਂ ਇਕ ਦੋ ਦੁਕਾਨਾਂ ਜਾਂ ਡਾਕਖਾਨੇ ਤੋਂ ਕੋਈ ਚੀਜ਼ ਲੈਣ ਜਾਂਦਾ ਤਾਂ ਉਹਨਾਂ ਨਾਲ ਬੜਾ ਔਖਰਾ ਵਰਤਾਵ ਕੀਤਾ ਜਾਂਦਾ। ਇਹ ਜੋੜਾ ਸਾਰੇ ਪਿੰਡ ਦੇ ਲੋਕਾਂ ਦੀ ਚੰਦ-ਕਥਾ ਬਣ ਗਿਆ।

ਪਹਿਲਾਂ ਪਹਿਲਾਂ ਤਾਂ ਪ੍ਰਦੀਪ ਮੌਰੀਨ ਨੂੰ ਲੱਗਾ ਕਿ ਅਜੇ ਉਹ ਨਵੇਂ ਨਵੇਂ ਪਿੰਡ ਦੇ ਵਾਸੀ ਬਣੇ ਹਨ ਅਤੇ ਹੌਲੀ ਹੌਲੀ ਘੁਲਮਿਲ ਜਾਣਗੇ। ਪਿੰਡ ਦੇ ਲੋਕ ਸਾਨੂੰ ਸਵੀਕਾਰ ਕਰ ਲੈਣਗੇ ਅਤੇ ਅਜੇ ਉਹਨਾਂ ਨਾਲ 'ਨਵੇਂ ਕੁੱਤੇ ਦੇ ਪਿੰਡ ਵਿਚ ਆਉਣ ਵਾਂਗ ਪਿੰਡ ਵਾਲੇ ਕੁੱਤੇ ਭੌਂਕਦੇ ਹੀ ਹੁੰਦੇ ਹਨ'। ਵਰਗਾ ਵਰਤਾਵ ਹੋ ਰਿਹਾ ਸੀ। ਪਰ ਗੱਲ ਇੰਨੀ ਸਿੱਧ ਪੱਧਰੀ ਨਹੀਂ ਸੀ। ਬੀਮਾਰੀ ਤਾਂ ਨਸਲਵਾਦ ਸੀ ਜੋ ਪਿੰਡ ਦੇ ਗੋਰੇ ਲੋਕਾਂ ਵਿਚ ਸਦੀਆਂ ਤੋਂ ਚਲੀ ਆ ਰਹੀ ਸੀ ਅਤੇ ਬਰਤਾਨਵੀ ਸਮਾਜ ਦੇ ਬਹੁਤੇ ਗੋਰੇ ਗੋਰੀਆਂ ਵਾਂਗ ਇਸ ਪਿੰਡ ਦੇ ਵਸਨੀਕ ਵੀ ਉਹਦੇ ਪੱਕੇ ਮਰੀਜ਼ ਸਨ। ਇਸ 'ਭੂਤਰੇ ਜਾਨਵਰ ਨਸਲਵਾਦ' ਦਾ ਗੋਰੇ ਲੋਕ ਕੋਈ ਇਲਾਜ ਨਹੀਂ ਸਨ ਕਰਨਾ ਚਾਹੁੰਦੇ ਸਗੋਂ ਉਲਟਾ ਦੋਸ਼ ਕਾਲਿਆਂ ਅਤੇ ਏਸ਼ੀਅਨ ਲੋਕਾਂ ਉਪਰ ਲਾਉਂਦੇ ਸਨ, 'ਅਗਰ ਇਹ ਲੋਕ ਇਥੇ ਰਹਿੰਦੇ ਹਨ ਤਾਂ ਹੀ ਇਹ ਬੀਮਾਰੀ ਹੈ, ਅਗਰ ਇਹ ਲੋਕ ਇਥੋਂ ਦਫਾ ਹੋ ਜਾਣ ਤਾਂ ਇਸ ਬੀਮਾਰੀ ਦਾ ਇਥੇ ਕੋਈ ਜਰਾਸੀਮ ਨਹੀਂ ਰਹੇਗਾ।' ਨਸਲਵਾਦੀ ਗੋਰੇ ਗੋਰੀਆਂ ਦਾ ਸਿੱਧਾ ਸਾਦਾ ਦੋ ਟੁੱਕ ਜਿਹਾ ਜੁਆਬ ਹੁੰਦਾ ਕਿ 'ਗਰੀਬੀ ਹਟਾਉਣ ਲਈ ਗਰੀਬਾਂ ਨੂੰ ਮਾਰ ਦਿੱਤਾ ਜਾਵੇ।' ਇਹ ਫਾਰਮੂਲਾ ਅਸੀਂ ਹਿੰਦੁਸਤਾਨ ਵਿਚ ਵੀ ਲਾਗੂ ਕਰਦੇ ਹਾਂ ਅਤੇ ਇਹ ਹੀ ਕਾਰਨ ਹੈ ਕਿ ਜਾਤਾਂ-ਪਾਤਾਂ ਸਾਡੇ ਦਿਲਾਂ ਦਿਮਾਗਾਂ ਵਿਚ ਅੰਦਰ ਤੱਕ ਧੱਸੀਆਂ ਪਈਆਂ ਹਨ। ਅਖੌਤੀ ਉੱਚੀਆਂ ਜਾਤਾਂ ਵਾਲੇ ਜਿਵੇਂ ਇਹ ਦਲੀਲਾਂ ਦਿੰਦੇ

ਹਨ ਕਿ, 'ਅਸੀਂ ਪਿਛਲੇ ਜਨਮ ਵਿਚ ਚੰਗੇ ਕੰਮ ਕੀਤੇ ਸਨ—ਤਾਂ ਹੀ ਅਸੀਂ ਉੱਚੀ ਜਾਤ ਵਿਚ ਜਨਮ ਲਿਆ ਹੈ।' ਐਨ ਇਹੋ ਜਿਹੀਆਂ ਥੋਦੀਆਂ ਦਲੀਲਾਂ ਅੰਗਰੇਜ਼ ਸਾਇੰਸਦਾਨਾਂ ਨੇ ਜਾਣ ਬੁੱਝ ਕੇ ਕੱਢੀਆਂ ਕਿ, 'ਕਾਲਿਆਂ ਅਤੇ ਏਸ਼ੀਅਨਾਂ ਦੇ ਦਿਮਾਗਾਂ ਦਾ ਸਾਈਜ਼; ਅੰਗਰੇਜ਼ਾਂ ਅਤੇ ਯੂਰਪੀਨ ਲੋਕਾਂ (ਚਿੱਟੀ ਚਮੜੀ ਵਾਲਿਆਂ) ਨਾਲੋਂ ਛੋਟਾ ਹੈ ਸੋ ਉਹਨਾਂ ਦੇ ਦਿਮਾਗ ਅਤੇ ਸੋਚ ਵੀ ਘਟੀਆ ਹੈ ਅਤੇ ਇਸੇ ਕਰ ਕੇ ਇਹ ਇਨਸਾਨਾਂ ਨਾਲੋਂ ਹੈਵਾਨਾਂ ਦੇ ਜ਼ਿਆਦਾ ਨਜ਼ਦੀਕ ਹਨ ਅਤੇ ਹੈਵਾਨਾਂ ਨੂੰ ਘਟੀਆ ਸਮਝਣਾ ਜਾਂ ਉਹਨਾਂ ਨਾਲ ਬਦਸਲੂਕੀ ਕਰਨੀ ਕੋਈ ਗ਼ਲਤ ਗੱਲ ਨਹੀਂ।' ਇਹੋ ਜਿਹਾ ਬਕਵਾਸ ਬਰਤਾਨਵੀ ਤਵਾਰੀਖ ਵਿਚ ਪਲੇਗ ਦੀ ਬੀਮਾਰੀ ਵਾਂਗ ਫੈਲਿਆ ਹੋਇਆ ਹੈ ਅਤੇ ਉਹਦਾ ਅਸਰ ਹੋਣਾ ਵੀ ਲਾਜ਼ਮੀ ਹੈ। ਅੰਗਰੇਜ਼ਾਂ ਦੇ ਵੀ ਬਾਕੀ ਯੂਰਪੀਨ ਲੋਕਾਂ ਵਾਂਗ ਇਹ ਫਿੱਟ ਬੈਠਦਾ ਹੈ। ਜਿਵੇਂ ਅਖੌਤੀ-ਉੱਚੀਆਂ ਜ਼ਾਤਾਂ ਵਾਲਿਆਂ ਵਲੋਂ ਅਖੌਤੀ-ਨੀਵੀਆਂ ਜਾਤਾਂ ਨੂੰ ਘਟੀਆ ਸਮਝਣਾ ਫਿੱਟ ਬੈਠਦਾ ਹੈ। ਜਿਸ ਤਰ੍ਹਾਂ ਹਿੰਦੁਸਤਾਨ ਵਿਚ ਜਾਤ ਪਾਤ ਦੇ ਆਧਾਰ 'ਤੇ ਭੇਦ ਭਾਵ ਕਰਨਾ ਗੈਰ ਕਾਨੂੰਨੀ ਹੈ, ਉਵੇਂ ਹੀ ਬਰਤਾਨੀਆ ਵਿਚ ਵੀ ਨਸਲੀ ਭੇਦ ਭਾਵ ਕਰਨਾ ਗੈਰ ਕਾਨੂੰਨੀ ਹੈ। ਮਜ਼ੇਦਾਰ ਗੱਲ ਤਾਂ ਇਹ ਹੈ ਕਿ ਇਹਨਾਂ ਦੋਹਾਂ ਮੁਲਕਾਂ ਵਿਚ ਇਹ ਦੋਵੇਂ ਕਾਨੂੰਨ ਨਪੁੰਸਕ ਹਨ; ਘੁਣ-ਖਾਧੇ ਹਨ ਅਤੇ ਇਸੇ ਕਰ ਕੇ ਦੁਖਿਆਰੇ ਲੋਕ ਬੇਇਨਸਾਫੀ ਦੀ ਚੱਕੀ ਵਿਚ ਸਦੀਆਂ ਤੋਂ ਪਿੱਸਦੇ ਆ ਰਹੇ ਹਨ। ਪ੍ਰਦੀਪ ਅਤੇ ਮੌਰੀਨ ਵੀ ਇਹਨਾਂ ਦੁਖਿਆਰਿਆਂ ਵਿਚੋਂ ਇਕ ਸਨ ਜਿਹਨਾਂ ਦੀ ਹਰ ਹਰਕਤ ਨਾਲ ਨਫ਼ਰਤ ਕੀਤੀ ਜਾਂਦੀ ਸੀ। ਇਥੋਂ ਤੱਕ ਕਿ ਪਿੰਡ ਦੀ ਮੱਛਰੀ ਮੁੰਢੀਰ ਉਹਨਾਂ ਨੂੰ 'ਪਾਕੀ ਬਾਸਟਰਡ', 'ਪਾਗਲ', 'ਜਾਨਵਰ' ਅਤੇ ਹੋਰ ਕਈ ਤਰ੍ਹਾਂ ਦੀਆਂ ਗਾਲ੍ਹਾਂ ਬਕਣ ਲੱਗ ਪਈ ਸੀ ਅਤੇ ਕਈ ਤਾਂ ਉਹਨਾਂ ਨੂੰ ਇੱਟਾਂ ਰੋੜੇ ਵੀ ਮਾਰਨ ਲੱਗ ਪਏ ਸਨ। ਇਸ ਸਭ ਕਾਸੇ ਦਾ ਮੌਰੀਨ ਉਪਰ ਬੜਾ ਦਬਾਅ ਪਿਆ ਅਤੇ ਉਹਨੂੰ ਚੌਂਹ ਸਾਲਾਂ ਬਾਅਦ ਹੀ ਦਿਲ ਦਾ ਦੌਰਾ ਪੈ ਗਿਆ ਅਤੇ ਨਾਲ ਹੀ ਅਧਰੰਗ ਹੋ ਗਿਆ। ਉਹਦਾ ਖੱਬਾ ਪਾਸਾ ਜਾਂਦਾ ਰਿਹਾ। ਨੌਕਰੀ ਤੋਂ ਜੁਆਬ ਹੋ ਗਿਆ ਅਤੇ ਉਹ 'ਵੀਲਚੇਅਰ' ਦੀ ਮਰੀਜ਼ ਬਣ ਕੇ ਰਹਿ ਗਈ।

ਹੁਣ ਪ੍ਰਦੀਪ ਦਾ ਕੰਮ ਵੱਧ ਗਿਆ ਸੀ। ਉਹ ਆਪਣੇ ਕੰਮ 'ਤੇ ਵੀ ਜਾਂਦਾ ਅਤੇ ਘਰ ਆ ਕੇ ਮੌਰੀਨ ਦੀ ਵੀ ਦੇਖ-ਭਾਲ ਕਰਦਾ। ਸੋਸ਼ਲ ਸਰਵਿਸਜ਼ ਦੇ ਮਹਿਕਮੇ ਵਾਲੇ ਲੋਕਾਂ ਵੀ ਬਸ ਛੇ ਚਾਰ ਜਿਹੀ ਹੀ ਮਦਦ ਕੀਤੀ। ਨਾਲੇ ਇਸ ਮਹਿਕਮੇ ਵਿਚ ਕੰਮ ਕਰਨ ਵਾਲੇ ਅੰਗਰੇਜ਼ ਕਿਹੜੇ ਅਸਮਾਨੋਂ ਉਤਰੇ ਸਨ, ਉਹ ਵੀ ਤਾਂ ਆਪਣੇ ਬਾਕੀ ਭੈਣ ਭਰਾਵਾਂ ਵਰਗੇ ਹੀ ਸਨ।

ਪਿੰਡ ਦੇ ਲੋਕਾਂ ਨੂੰ ਮੌਰੀਨ ਦੇ ਬੀਮਾਰ ਪੈ ਜਾਣ ਦਾ ਕੋਈ ਗਮ ਨਹੀਂ ਸੀ



ਸਗੋਂ ਉਲਟਾ ਕੁੱਝ ਨਸਲਵਾਦੀਆਂ ਹੁਣ ਉਹਨਾਂ ਦੇ ਘਰ ਦੀਆਂ ਤਾਕੀਆਂ ਦੇ ਸ਼ੀਸ਼ੇ, ਇੱਟਾਂ ਰੋੜੇ ਮਾਰ ਕੇ ਭੰਨਣੇ ਸ਼ੁਰੂ ਕਰ ਦਿੱਤੇ ਸਨ, ਘਰ ਦੀਆਂ ਕੰਧਾਂ ਉਪਰ ਤਰ੍ਹਾਂ ਤਰ੍ਹਾਂ ਦਾ ਬਕਵਾਸ ਲਿਖਣਾ ਸ਼ੁਰੂ ਕਰ ਦਿੱਤਾ ਸੀ। ਪ੍ਰਦੀਪ ਨੇ ਪੁਲੀਸ ਨੂੰ ਇਹਨਾਂ ਗੱਲਾਂ ਬਾਰੇ ਸੈਂਕੜੇ ਰਿਪੋਰਟਾਂ ਲਿਖਵਾਈਆਂ। ਸ਼ਰਾਰਤਾਂ ਕਰਨ ਵਾਲੇ ਲੋਕਾਂ ਦੀ ਸ਼ਨਾਖਤ ਕੀਤੀ ਪਰ ਪੁਲੀਸ ਨੇ ਉਹਦੀ ਕੋਈ ਮਦਦ ਨਾ ਕੀਤੀ। ਉਲਟਾ ਦੋਸ਼ ਪ੍ਰਦੀਪ ਅਤੇ ਮੌਰੀਨ ਉਪਰ ਹੀ ਲਾਇਆ ਕਿ ਉਹ ਦੋਵੇਂ 'ਅਜੀਬ' ਕਿਸਮ ਦੇ ਲੋਕ ਹਨ ਜੋ ਪਿੰਡ ਦੇ ਲੋਕਾਂ ਵਿਚ ਨਹੀਂ ਭਿੱਜਦੇ।

ਪ੍ਰਦੀਪ ਅਤੇ ਮੌਰੀਨ ਨੇ ਲਾਗੇ ਦੀ ਕਮਿਊਨਿਟੀ ਰੀਲੇਸ਼ਨਜ਼ ਕਾਉਂਸਲ ਕਾਉਂਟੀ ਦੇ ਰੇਸ ਰੀਲੇਸ਼ਨਜ਼ ਐਡਵਾਈਜ਼ਰ ਅਤੇ ਪਰੈਸ ਨੂੰ ਪਹੁੰਚ ਕੀਤੀ। ਅਖ਼ਬਾਰਾਂ, ਰੇਡੀਓ, ਟੈਲੀਵੀਜ਼ਨ ਨੇ ਵੀ ਖ਼ਬਰਾਂ ਲਾਈਆਂ ਪਰ ਇਹਨਾਂ ਸਭ ਲੋਕਾਂ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਸਮੱਸਿਆ ਉਥੇ ਦੀ ਉਥੇ ਰਹੀ। ਪਿੰਡ ਦੇ ਲੋਕ ਬਜ਼ਿਦ ਸਨ ਕਿ ਇਹਨਾਂ ਦੋਹਾਂ ਨੂੰ ਪਿੰਡੋਂ ਕੱਢਿਆ ਜਾਵੇ ਜਦੋਂ ਕਿ ਪ੍ਰਦੀਪ ਮੌਰੀਨ ਦਾ ਇਹ ਮੁੱਢਲਾ ਹੱਕ ਸੀ ਕਿ ਉਹ ਜਿਥੇ ਚਾਹੁਣ ਇਸ ਮੁਲਕ ਵਿਚ ਰਹਿਣ। ਹੁਣ ਇਸ 'ਕੁੱਤਪੁਣੇ' ਨੂੰ ਚਲਦਿਆਂ ਬਾਰਾਂ ਸਾਲ ਹੋ ਗਏ ਸਨ। ਪ੍ਰਦੀਪ ਅਤੇ ਮੌਰੀਨ ਨੇ ਆਪਣੇ ਘਰ ਦੀਆਂ ਤਾਕੀਆਂ ਕਈ ਵਾਰ ਬਦਲੀਆਂ ਸਨ ਪਰ ਹਰ ਵਾਰੀ ਸ਼ੀਸ਼ੇ ਤੋੜ ਦਿੱਤੇ ਜਾਂਦੇ ਸਨ। ਫਿਰ ਉਹਨਾਂ ਲੋਹੇ ਦੇ ਸ਼ਟਰ ਲੁਆ ਲਏ ਤੇ ਉਹ ਵੀ ਤੋੜ ਮਰੋੜ ਦਿੱਤੇ ਗਏ। ਅਖ਼ੀਰ ਵਿਚ ਹਾਲਤ ਇਹ ਹੋ ਗਈ ਕਿ ਉਹਨਾਂ ਘਰ ਦੀਆਂ ਤਾਕੀਆਂ ਉਪਰ ਪੱਕੇ ਬੋਰਡ ਕਿੱਲਾਂ ਠੋਕ ਕੇ ਲਾ ਦਿੱਤੇ ਜਿਸ ਨਾਲ ਅੰਦਰ ਕਮਰਿਆਂ ਵਿਚ ਘੁੱਪ ਹਨ੍ਹੇਰਾ ਹੋ ਗਿਆ। ਪਰ ਉਹਨਾਂ ਕੋਲ ਹੁਣ ਕੋਈ ਹੋਰ ਚਾਰਾ ਵੀ ਤਾਂ ਨਹੀਂ ਸੀ। ਪ੍ਰਦੀਪ ਅਤੇ ਮੌਰੀਨ ਦਾ ਸਭ ਸਰਕਾਰੀ ਏਜੰਸੀਆਂ ਤੋਂ ਯਕੀਨ ਉੱਡ ਗਿਆ। ਜਦ ਕੌਮੀ ਪਰੈਸ ਅਤੇ ਟੈਲੀਵੀਜ਼ਨ ਉਪਰ ਉਹਨਾਂ ਦੇ ਕੇਸ ਦਾ ਚਰਚਾ ਹੋਇਆ ਤਾਂ ਪ੍ਰਦੀਪ ਦੇ ਕੁਝ ਰਿਸ਼ਤੇਦਾਰਾਂ ਉਹਨਾਂ ਨਾਲ ਸੰਪਰਕ ਕੀਤਾ। ਇਹ ਨਵੇਂ ਸਿਰਿਉਂ ਗੰਢ ਤੁਪ ਬਸ ਕੁਝ ਦੇਰ ਹੀ ਚਲ ਸਕੀ ਕਿਉਂਕਿ ਪ੍ਰਦੀਪ ਦੇ ਘਰ ਵਾਲੇ ਉਹਦੇ ਉਪਰ ਜ਼ੋਰ ਪਾ ਰਹੇ ਸਨ ਕਿ ਉਹ ਮੌਰੀਨ ਤੋਂ ਤਲਾਕ ਲੈ ਲਵੇ ਅਤੇ ਕਿਸੇ ਦੇਸੀ ਕੁੜੀ ਨਾਲ ਵਿਆਹ ਕਰਵਾ ਕੇ ਆਪਣੇ ਭਾਈਚਾਰੇ ਵਿਚ ਆ ਕੇ ਰਹਿਣਾ ਸ਼ੁਰੂ ਕਰ ਦੇਵੇ। ਪ੍ਰਦੀਪ ਦੇ ਇਹ ਗੱਲ ਦਿਮਾਗ ਵਿਚ ਨਹੀਂ ਸੀ ਜਾਂਦੀ। ਉਹ ਸੋਚਦਾ ਕਿ ਉਹ ਮੌਰੀਨ ਨੂੰ ਕਿਉਂ ਛੱਡੇ ? ਮੌਰੀਨ ਉਹਨੂੰ ਦਿਲੋਂ ਪਿਆਰ ਕਰਦੀ ਹੈ ਅਤੇ ਉਹ ਦਿਲ ਗੁਰਦੇ ਵਾਲੀ ਔਰਤ ਹੈ ਜਿਹਨੇ ਏਨੀਆਂ ਮੁਸੀਬਤਾਂ ਦੇ ਬਾਵਜੂਦ ਉਹਦਾ ਸਾਥ ਨਹੀਂ ਸੀ ਛੱਡਿਆ। ਇਹੋ ਜਿਹੀ ਅਕਲ ਮੌਰੀਨ ਦੇ ਰਿਸ਼ਤੇਦਾਰ ਵੀ ਹੁਣ ਦੁਬਾਰਾ ਸੰਪਰਕ ਕਰਨ ਤੇ ਦੇਣ ਲੱਗ ਪਏ ਸਨ ਮੌਰੀਨ ਵੀ

ਉਹਨਾਂ ਨੂੰ ਠੁੱਠ ਦਿੱਤਾ ਸੀ ਕਿ ਕਿ ਮੈਨੂੰ ਤੁਸੀਂ ਬਸ ਮੇਰੇ ਹਾਲ ਤੇ ਹੀ ਰਹਿਣ ਦਿਓ।"

ਪ੍ਰਦੀਪ ਅਤੇ ਮੌਰੀਨ ਦੀ ਹਾਲਤ ਬਹੁਤ ਖਸਤਾ ਹੋ ਗਈ। ਉਹਨਾਂ ਦੋਹਾਂ ਦਾ ਰਹਿੰਦਾ ਖੂੰਹਦਾ ਯਕੀਨ ਵੀ ਰਿਸ਼ਤੇਦਾਰੀਆਂ 'ਚੋਂ ਉੱਡ ਗਿਆ। ਪ੍ਰਦੀਪ ਨੇ ਤਾਂ ਸਾਫ ਕਹਿ ਦਿਤਾ ਕਿ, "ਉਹ ਕਿਸੇ ਵੀ ਏਸ਼ੀਅਨ ਨੂੰ ਮਿਲਣਾ ਨਹੀਂ ਚਾਹੁੰਦਾ ਅਤੇ ਇਸ ਕਰਕੇ ਕੋਈ ਏਸ਼ੀਅਨ ਉਹਦੇ ਘਰ ਨਾ ਆਵੇ।" ਉਹਨੂੰ ਕਮਿਊਨਿਟੀ ਰੀਲੇਸ਼ਨਜ਼ ਕਾਊਂਸਲ ਵਾਲੇ ਇਕ ਗੋਰੇ ਅਤੇ ਰੀਲੇਸ਼ਨਜ਼ ਐਡਵਾਈਜ਼ਰ ਜਮੀਕੇ ਉਪਰ ਹੀ ਮਾੜਾ ਮੋਟਾ ਯਕੀਨ ਸੀ ਕਿ ਉਹ ਉਹਦੀ ਕੁਝ ਮਦਦ ਕਰ ਸਕਣਗੇ ਅਤੇ ਉਹਨਾਂ ਨੂੰ ਉਹਦੇ ਹਾਲਾਤ ਦੀ ਸਮਝ ਹੈ ਅਤੇ ਸਾਰੇ ਕੇਸ ਨਾਲ ਹਮਦਰਦੀ ਹੈ। ਪ੍ਰਦੀਪ ਨੇ ਨੌਕਰੀ ਤੋਂ ਜੁਆਬ ਦੇ ਦਿੱਤਾ ਕਿਉਂਕਿ ਮੌਰੀਨ ਦੀ ਹਾਲਤ ਦਿਨੋਂ ਦਿਨ ਨਿਘਰਦੀ ਜਾ ਰਹੀ ਸੀ। ਉਹ ਹੁਣ ਸਾਰਾ ਸਮਾਂ ਮੌਰੀਨ ਨਾਲ ਬਤਾਉਂਦਾ ਅਤੇ ਦਿਨ ਦਿਹਾੜੇ ਘਰ ਵਿਚ ਲਾਈਟਾਂ ਜਗਾ ਕੇ ਰੱਖਦਾ। ਲੋਕ ਅਤੇ ਪੁਲੀਸ ਹੁਣ ਇਹਨਾਂ ਨੂੰ ਸ਼ਰੇਆਮ 'ਪਾਗਲ' ਕਹਿਣ ਲੱਗ ਪਏ ਸਨ।

ਪ੍ਰਦੀਪ ਅਤੇ ਮੌਰੀਨ ਦੇ ਘਰ ਦੀ 'ਟੌਇਲਟ' ਘਰ ਦੇ ਵਿਹੜੇ ਵਿਚ ਸੀ ਅਤੇ ਇਸ ਗੱਲ ਦਾ ਵੀ ਗੁਆਂਢੀਆਂ ਨੂੰ ਬੜਾ ਕਸ਼ਟ ਸੀ। ਗੁਆਂਢੀ ਤਰ੍ਹਾਂ ਤਰ੍ਹਾਂ ਦੇ ਇਲਜ਼ਾਮ ਹੀ ਲਗਾਉਂਦੇ ਰਹਿੰਦੇ ਸਨ ਕਿ ਇਹ ਪਾਗਲ ਲੋਕ ਸਾਡੇ ਘਰ ਵੱਲ ਮੂੰਹ ਕਰਕੇ ਨੱਕ ਸੁਣਕਦੇ ਹਨ, ਥੁੱਕਦੇ ਹਨ ਅਤੇ ਕਈ ਵਾਰ ਸਾਡੇ ਘਰਾਂ ਵੱਲ ਪੇਸ਼ਾਬ ਵੀ ਕਰਦੇ ਹਨ। ਸਭ ਤੋਂ ਘਟੀਆ ਇਲਜ਼ਾਮ ਇਹ ਲਾਇਆ ਗਿਆ ਕਿ ਇਹ ਪਾਗਲ ਲੋਕ ਸਾਡੇ ਘਰਾਂ ਵਿਚ ਟੱਟੀ ਸਿੱਟ ਦਿੰਦੇ ਹਨ। ਇਹੋ ਜਿਹਾ ਡਰਾਮਾ ਹੁੰਦਿਆ ਹੁਣ ਅੱਠ ਵਰ੍ਹੇ ਬੀਤ ਗਏ ਸਨ ਅਤੇ ਇਹਨਾਂ ਸਾਲਾਂ ਵਿਚ ਸੋਸ਼ਲ ਸਰਵਿਸਜ਼ ਦਾ ਸੰਪਰਕ ਟੁੱਟ ਗਿਆ ਸੀ। ਇਹਨਾਂ ਸਾਲਾਂ ਵਿਚ ਪ੍ਰਦੀਪ-ਮੌਰੀਨ ਦੀ ਹਾਲਤ ਹੋਰ ਮੰਦੀ ਹੋ ਗਈ ਸੀ। ਆਮਦਨ ਘੱਟ ਜਾਣ ਕਰਕੇ ਉਹ ਬਿਜਲੀ ਦਾ ਬਿੱਲ ਦੇਣ ਤੋਂ ਅਸਮਰਥ ਹੋ ਗਏ ਸਨ ਅਤੇ ਬਿਜਲੀ ਦੇ ਮਹਿਕਮੇ ਨੇ ਉਹਨਾਂ ਦੀਆਂ ਤਾਰਾਂ ਕੱਟ ਦਿਤੀਆਂ ਸਨ। ਟੈਲੀਫੂਨ ਤਾਂ ਉਹਨਾਂ ਦਾ ਦੇਰ ਦਾ ਕੱਟ ਹੋ ਗਿਆ ਸੀ ਕਿਉਂਕਿ ਉਹ ਬਿੱਲ ਦੇ ਪੈਸੇ ਨਹੀਂ ਸਨ ਤਾਰ ਸਕੇ।

ਗੁਆਂਢੀਆਂ ਅਤੇ ਪਿੰਡ ਦੇ ਹੋਰ ਲੋਕਾਂ ਪੁਲੀਸ ਨੂੰ ਜਾ ਕੇ ਰਿਪੋਰਟਾਂ ਲਿਖਾਈਆਂ ਕਿ, 'ਜਿਸ ਤਰ੍ਹਾਂ ਇਹ ਜੋੜਾ ਜੀਵਨ ਬਤੀਤ ਕ ਰ ਰਿਹਾ ਹੈ ਸਾਨੂੰ ਖਤਰਾ ਹੈ ਕਿ ਕਿਸੇ ਦਿਨ ਆਪਣੇ ਘਰ ਨੂੰ ਅੱਗ ਹੀ ਨਾ ਲਾ ਦੇਣ, ਜਿਸ ਨਾਲ ਸਾਡਾ ਵੀ ਨੁਕਸਾਨ ਨਾ ਹੋ ਜਾਵੇ। ਸੋ ਬਿਹਤਰ ਇਹ ਹੀ ਹੈ ਕਿ ਇਹਨਾਂ ਨੂੰ ਪਾਗਲਾਂ ਦੇ ਹਸਪਤਾਲ ਦਾਖਲ ਕਰਵਾ ਦਿਤਾ ਜਾਵੇ।" ਇਹ ਸਭ ਕੁੱਝ ਵੀਹ ਸਾਲ ਦੇ ਨਸਲਵਾਦ ਦਾ



ਸਿੱਟਾ ਸੀ।

ਅੱਠ ਵਰ੍ਹੇ ਦੀ ਚੁੱਪ ਬਾਅਦ ਸੋਸ਼ਲ ਸਰਵਿਸਜ਼ ਵਾਲਿਆਂ ਦੀਆਂ ਫਾਇਲਾਂ ਵਿਚ ਹੁਣ ਫਿਰ ਹਰਕਤ ਆਈ ਸੀ। ਰੇਸ ਰੀਲੇਸ਼ਨਜ਼ ਐਡਵਾਈਜ਼ਰ ਅਤੇ ਕਮਿਊਨਿਟੀ ਰੀਲੇਸ਼ਨਜ਼ ਕਾਊਂਸਲ ਫਿਰ ਹਿੱਲਜੁਲ ਕੀਤੀ ਸੀ ਅਤੇ ਪੁਲੀਸ ਉਪਰ ਰਲਵਾਂ ਦਬਾਅ ਪਾਇਆ ਸੀ ਕਿ ਇਹਨਾਂ ਦੁਖਿਆਰਿਆਂ ਦੀ ਐਵੇਂ ਧੂਆ ਘੜੀਸੀ ਨਾ ਕੀਤੀ ਜਾਵੇ, ਸਗੋਂ ਇਹਨਾਂ ਦੀ ਰਹਿਣੀ ਬਹਿਣੀ ਨੂੰ ਸੁਧਾਰਿਆ ਜਾਵੇ।

ਘਰਾਂ ਦੇ ਮਹਿਕਮੇ ਨਾਲ ਜਦ ਗੱਲ-ਬਾਤ ਕੀਤੀ ਤਾਂ ਉਹਨਾਂ ਸਾਫ ਜੁਆਬ ਦੇ ਦਿੱਤਾ ਕਿ ਉਹਨਾਂ ਕੋਲ ਕੋਈ ਖਾਲੀ ਘਰ ਨਹੀਂ ਹੈ। ਸਲਾਹ ਇਹ ਬਣ ਰਹੀ ਸੀ ਕਿ 'ਮੌਰੀਨ-ਪ੍ਰਦੀਪ' ਕਾਊਂਸਲ ਦੇ ਘਰ ਭੇਜ ਕੇ ਉਹਨਾਂ ਦੇ ਘਰ ਦੀ ਠੀਕ ਤਰ੍ਹਾਂ ਨਾਲ ਮੁਰੰਮਤ ਕਰਵਾਈ ਜਾਵੇ। ਬਾਰੋ ਕਾਊਂਸਲ ਹੇਠ ਆਉਂਦੇ ਘਰਾਂ ਦੇ ਮਹਿਕਮੇ ਵਲੋਂ ਜੁਆਬ ਮਿਲਣ ਤੇ ਹੁਣ ਇਹ ਸਲਾਹਾਂ ਹੋਣ ਲੱਗ ਪਈਆਂ ਕਿ ਨਾਲ ਵਾਲੀ ਬਾਰੋ ਕਾਊਂਸਲ ਨਾਲ ਸੰਪਰਕ ਕੀਤਾ ਜਾਵੇ ਅਗਰ ਉਹ ਇਸ ਜੋੜੇ ਨੂੰ ਕਾਊਂਸਲ ਦਾ ਘਰ ਕੁੱਝ ਸਮੇਂ ਲਈ ਦੇ ਦੇਣ। ਪਰ ਇਸ ਕੰਮ 'ਚ ਵੀ ਕਈ ਅੜਚਣਾਂ ਪੈ ਰਹੀਆਂ ਸਨ ਕਿ ਉਹ ਅਸੂਲਾਂ ਮੁਤਾਬਕ ਉਸ ਬਾਰੋ ਕਾਊਂਸਲ ਵਿਚ ਨਹੀਂ ਸਨ ਰਹਿੰਦੇ ਅਤੇ ਉਹਨਾਂ ਨੂੰ ਸਪੈਸ਼ਲ ਕੇਸ ਕਿਉਂ ਬਣਾਇਆ ਜਾਵੇ। ਸਭ ਤੋਂ ਪੇਚੀਦਾ ਗੱਲ ਇਹ ਸੀ ਕਿ ਅਗਰ ਗੁਆਂਢ ਦੀ ਬਾਰੋ ਕਾਊਂਸਲ ਘਰ ਦੇਣ ਲਈ ਵੀ ਮੰਨ ਜਾਂਦੀ ਹੈ ਤਾਂ ਕੀ ਮੌਰੀਨ-ਪ੍ਰਦੀਪ ਉਥੇ ਜਾਣ ਲਈ ਤਿਆਰ ਹੋ ਜਾਣਗੇ? ਸੁਆਲਾਂ ਦਾ ਸੁਆਲ ਇਹ ਵੀ ਤਾਂ ਹੈ ਕਿ ਕੀ ਇਹ ਬੀਮਾਰੀ ਲਾਇਲਾਜ ਹੈ? ਮੰਨ ਲਉ ਅਗਰ ਮੌਰੀਨ-ਪ੍ਰਦੀਪ ਘਰ ਛੱਡ ਕੇ ਕਾਊਂਸਲ ਦੇ ਘਰ 'ਚ ਚਲੇ ਜਾਂਦੇ ਹਨ। ਉਹਨਾਂ ਦਾ ਆਪਣਾ ਘਰ ਸਰਕਾਰ ਮੁਰੰਮਤ ਕਰਵਾ ਦਿੰਦੀ ਹੈ। ਘਰ ਠੀਕ ਹੋਣ ਬਾਅਦ ਉਹ ਦੋਵੇਂ ਫਿਰ ਵਾਪਿਸ ਆਪਣੇ ਘਰ ਵਿਚ ਰਹਿਣ ਲੱਗ ਪੈਂਦੇ ਹਨ। ਪਰਨਾਲਾ ਤਾਂ ਫਿਰ ਵੀ ਉਥੇ ਦਾ ਉਥੇ ਹੀ ਰਿਹਾ। ਜਾਂ ਇਹ ਮੰਨ ਲਿਆ ਜਾਵੇ ਕਿ ਪ੍ਰਦੀਪ-ਮੌਰੀਨ ਘਰ ਵੇਚ ਕੇ ਕਿਤੇ ਹੋਰ ਰਹਿਣ ਲੱਗ ਪੈਂਦੇ ਹਨ। ਕੀ ਉਥੇ ਉਹਨਾਂ ਨਾਲ ਨਸਲਵਾਦ ਨਹੀਂ ਹੋਵੇਗਾ?

ਅਸਲ ਜਰਾਸੀਮ ਤਾਂ ਨਸਲਵਾਦ ਦੇ ਹਨ ਜਿਹਨਾਂ ਨੂੰ ਮਾਰ ਮੁਕਾਉਣ ਦਾ ਬਰਤਾਨੀਆਂ ਵਿਚ ਕੋਈ ਯੋਜਨਾ-ਬੱਧ ਤਰੀਕਾ ਨਹੀਂ ਅਪਣਾਇਆ ਜਾਂਦਾ ਅਤੇ ਉਲਟਾ ਦੋਸ਼ ਏਸ਼ੀਅਨਾਂ ਅਤੇ ਕਾਲਿਆਂ ਉਪਰ ਥੋਪਿਆ ਜਾਂਦਾ ਹੈ। ਪ੍ਰਦੀਪ ਮੌਰੀਨ ਦਾ ਕੇਸ ਕਿਵੇਂ ਨਿਬੜੇਗਾ, ਕੋਈ ਪਤਾ ਨਹੀਂ ਲੱਗਦਾ।